---

ਮੁਰਦੇ ਦਿਲਾਂ ਵਿਚ ਸਿਖੀ ਜੋਸ਼ ਭਰਨ ਵਾਲੀ

ਧਾਰਮਕ ਕਵਿਤਾਵਾਂ ਦੀ ਨਵੀਂ ਪੁਸਤਕ

# ਪੰਥਕ ਪ੍ਰਵਾਨੇ

ਇਸ ਪੁਸਤਕ ਵਿਚ

ਉਨ੍ਹਾਂ ਸਿਦਕੀ ਸ਼ਹੀਦਾਂ ਤੇ ਸੂਰਬੀਰ ਬਹਾਦਰਾਂ ਦੇ ਹਾਲ ਹਨ
ਜਿਨ੍ਹਾਂ ਦੇਗ ਚਲਾਈ, ਤੇਗ ਵਾਹੀ, ਖੋਪਰੀਆਂ ਉਤਰ-
ਵਾਈਆਂ ਤੇ ਸਿਖ ਕੌਮ ਲਈ ਆਪਣਾ ਆਪ
ਕੁਰਬਾਣ ਕਰ ਦਿਤਾ।

ਕਰਤਾ ਪੰਜਾਬੀ ਦੇ ਪ੍ਰਸਿਧ ਕਵੀ

## ਸ੍ਰ: ਬਰਕਤ ਸਿੰਘ ਜੀ 'ਅਨੰਦ'

ਪ੍ਰਚਾਰਕ ਗੁਰਾਲਾ

ਪ੍ਰਕਾਸ਼ਕ !

## ਭਾਈ ਅਤਰ ਸਿੰਘ ਗੁਰਮੁਖ ਸਿੰਘ

ਪੁਸਤਕਾਂ ਛਾਪਣ ਤੇ ਵੇਚਣ ਵਾਲੇ

ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ

---

ਪਹਿਲੀ ਵਾਰ ਮਾਰਚ ੧੯੫੨ ਮੂਲ ੨॥)

ੴ ਸਤਿਗੁਰਪ੍ਰਸਾਦਿ॥

# ਪੰਥਕ ਪਰਵਾਨੇ

[ਬੇਨਤੀ]

ਗਲੇ ਪਾ ਪੱਲਾ ਮੁਖ ਘਾਹ ਲੈਕੇ,
ਆਇਆ ਪ੍ਰੀਤਮਾਂ ਆਸਰਾ ਧਾਰ ਤੇਰਾ।
ਖੁਲੇ ਸਦਾ ਬੂਹੇ ਥਾਂ ਨਿਥਾਵਿਆਂ ਦਾ,
ਵਰਤੇ ਨਿਤ ਅਤੁਟ ਭੰਡਾਰ ਤੇਰਾ।
ਮੰਗਲ ਲਗ ਰਹੇ ਨੇ ਅੰਦਰ ਜੰਗਲਾਂ ਦੇ,
ਮੋਂਹਦਾ ਮਨਾਂ ਨੂੰ ਰੱਬੀ ਦਰਬਾਰ ਤੇਰਾ।
ਸੋਭੇਂ ਤਖਤ ਸੁਨੈਹਿਰੀ ਤੇ ਕਲਗੀਆਂ ਲਾ,
ਪੌਂਦੇ ਦੇਵਤੇ ਆਨ ਦੀਦਾਰ ਤੇਰਾ।
ਉਜੜੇ ਦਿਲਾਂ ਉਤੇ ਖੇੜਾ ਆਂਵਦਾ ਏ,
ਅੰਮ੍ਰਤ ਬਚਨ ਸੁਣਕੇ ਠੰਡਾ ਠਾਰ ਤੇਰਾ।
ਖੋਟ ਕਢਕੇ ਕੱਚ ਨੂੰ ਕਰੇਂ ਕੰਚਨ,
ਨੂਰੀ ਨੇਤਰਾਂ ਦਾ ਇਕੋ ਵਾਰ ਤੇਰਾ।
ਤਾਰੇ ਚੰਨ ਸੂਰਜ ਤੇਰਾ ਭਰਨ ਪਾਣੀ,
ਹੈ ਅਟੱਲ ਸਤ ਤੇ ਉਪਕਾਰ ਤੇਰਾ।
ਤੂੰ ਨਹੀਂ ਰੀਝਦਾ ਕਦੇ ਗੁਮਾਨੀਆਂ ਤੇ,
ਬੇ-ਕਸ, ਆਜ਼ਜ਼ਾਂ ਨਾਲ ਪਿਆਰ ਤੇਰਾ।

ਊਚ ਨੀਚ ਸਭ ਸ਼ੁਕਰ ਗੁਜ਼ਾਰ ਤੇਰੇ,
ਤੂੰ ਮੰਸਾਰ ਦਾ ਕੁਲ ਸੰਸਾਰ ਤੇਰਾ
ਤੰਦਰੁਸਤੀ ਦੀ ਬਖਸ਼ 'ਅਨੰਦ' ਨਿਹਮਤ,
ਧੰਨਵਾਦ ਹਜ਼ਾਰ ਹਜ਼ਾਰ ਤੇਰਾ।

[ਵਾਕ-ਕਵੀ]

ਸੋਹਲੇ ਉਹਨਾਂ ਦੇ ਖ਼ੂਨ ਦੇ ਗਾਵਨੇ ਮੈਂ,
ਜਿਨਾਂ ਦੇਸ਼ ਪੰਜਾਬ ਅਜ਼ਾਦ ਕੀਤਾ।
ਸੋਹਲੇ ਉਹਨਾਂ ਦੇ ਖ਼ੂਨ ਦੇ ਗਾਵਨੇ ਮੈਂ,
ਡਿਗੇ ਢਠਿਆਂ ਨੂੰ ਜਿਨਾਂ ਸ਼ਾਦ ਕੀਤਾ।
ਸੋਹਲੇ ਉਹਨਾਂ ਦੇ ਖ਼ੂਨ ਦੇ ਗਾਵਨੇ ਮੈਂ,
ਜਿਨਾਂ ਜੱਗ ਤੋਂ ਜ਼ੁਲਮ ਬਰਬਾਦ ਕੀਤਾ।
ਸੋਹਲੇ ਉਹਨਾਂ ਦੇ ਖ਼ੂਨ ਦੇ ਗਾਵਨੇ ਮੈਂ,
ਜਿਨਾਂ ਸਦਾ ਦਾ ਬੰਦ ਫਸਾਦ ਕੀਤਾ।
ਜਿਨਾਂ ਅਪਨੇ ਸੀਸ ਹਥੇਲੀਆਂ ਤੇ,
ਪਰਵਾਨਿਆਂ ਵਾਂਗੂ ਉਠਾਏ ਹੋਏ ਨੇ।
ਪੰਥਕ ਮਹਿਲ ਵਿਚ ਇੱਟਾਂ ਦੀ ਥਾਂ ਜਿਨਾਂ,
ਅੰਗ ਕੱਟ ਕੱਟ ਅਪਨੇ ਲੁਵਾਏ ਹੋਏ ਨੇ।

[ਤਥਾ]

ਝੰਡੇ ਕੇਸਰੀ ਝੁਲਦੇ ਅੰਬਰਾਂ ਤੇ,
ਏਹ ਸਭ ਉਹਨਾਂ ਦੀਆਂ ਕੁਰਬਾਨੀਆਂ ਨੇ।
ਸਿੱਖ. ਰਾਜ ਦੀ ਜੱਗ ਤੇ ਨੀਂਹ ਰਖੀ,
ਬੰਸ ਵਾਰਕੇ ਸਿਰਾਂ ਦੇ ਦਾਨੀਆਂ ਨੇ।

ਹਨੇ ਹਨੇ ਤੇ ਅਜ ਸਰਦਾਰੀਆਂ ਜੋ,
ਸਭੇ ਉਹਨਾਂ ਦੀਆਂ ਮੇਹਰਬਾਨੀਆਂ ਨੇ।
ਪਰਵਾਨਿਆਂ ਵਾਂਗ 'ਅਨੰਦ' ਜਿਨਾਂ,
ਸਦਕੇ ਕੀਤੀਆਂ ਲੱਖਾਂ ਜਵਾਨੀਆਂ ਨੇ।
ਜੰਮੇ ਪਲੇ ਜੋ ਤੇਗਾਂ ਦੀ ਛਾਉਂ ਥਲੇ,
ਸੌਂਦੇ ਸਦਾ ਰਹੇ ਤੀਰਾਂ ਦੀ ਸੇਜ ਉੱਤੇ।
ਕਾਲ ਆਪਨਾ ਰੋਹਬ ਨਾ ਪਾ ਸਕਿਆ,
ਬਾਜਾਂ ਵਾਲੇ ਦੇ ਸ਼ੇਰਾਂ ਦੇ ਤੇਜ ਉੱਤੇ।

[ਤਬਾ]

ਗੁੜਤੀ ਖੰਡਿਆਂ ਦੀ ਪੀਕੇ ਸਿੰਘ ਸੂਰੇ,
ਰਹਿੰਦੇ ਨੰਗ ਧੜੰਗ ਭੀ ਬੁਕਦੇ ਸਨ।
ਏਹਨਾਂ ਬੀਰਾਂ ਦੇ ਤੇਜ ਪਰਤਾਪ ਨੂੰ ਤਕ,
ਅਟਕ ਜਹੇ ਦਰਿਆਉ ਭੀ ਰੁਕਦੇ ਸਨ।
ਤੀੜੀ ਵੇਖਕੇ ਸਿੰਘਾਂ ਦੇ ਸੀਨਿਆਂ ਤੇ,
ਸਾਹ ਕਾਬਲ ਕੰਧਾਰ ਦੇ ਸੁਕਦੇ ਸਨ।
ਕਲਗੀਧਰ ਦੇ ਮਰਦਾਂ ਦੇ ਸਾਹਮਣੇ ਆ,
ਕਾਲ ਜਹੇ ਬਲਵਾਨ ਭੀ ਝੁਕਦੇ ਸਨ।
ਜਿਥੇ ਖੂਨ ਡੁਲਿਆ ਏਹਨਾਂ ਅੱਖੀਆਂ ਦਾ,
ਉਥੇ ਝੁਲਿਆ ਨਵਾਂ ਤੁਫਾਨ ਬਣਕੇ।
ਬਣਿਆ ਕਾਲ 'ਅਨੰਦ' ਜੀ ਵੈਰੀਆਂ ਦਾ,
'ਮਾਧੋ' ਮਿਟੀ ਦਾ ਬੰਦਾ' ਬਲਵਾਨ ਬਣਕੇ।

[ਤਬਾ]

ਲੰਗਰ ਖਾਣ ਨੂੰ ਨਾ, ਮੰਦਰ ਰਹਿਣ ਨੂੰ ਨਾਂ,

ਵਾਸਾ ਵਿਕਰਾਂ ਕੰਡਿਆਂ ਝਾੜੀਆਂ ਦਾ।
ਮਾਨਾ, ਪਾਤ, ਪੰਜੂ ਡੇਲੇ, ਬੇਰ, ਖਾਕੇ,
ਮਾਨ ਤੋੜਦੇ ਵਡੇ ਅਨਾੜੀਆਂ ਦਾ।
ਸੁਣੇ ਟਾਪ ਜਿਹਨਾਂ ਦਿਆਂ ਘੋੜਿਆਂ ਦੀ,
ਸੀਨਾ ਜਾਂਵਦਾ ਕੰਬ ਪਹਾੜੀਆਂ ਦਾ।
ਆਪਣਾ ਕੀਮਾਂ ਕਰਵਾਵਨਾ ਪਿਆ ਭਾਵੇਂ,
ਅਦਬ ਰਖਿਆ ਕੇਸਾਂ ਤੇ ਦਾੜੀਆਂ ਦਾ।
ਝੁਲੇ ਸਬਰ ਦਾ ਐਸਾ ਤੁਫਾਨ ਬਣਕੇ,
ਮੁਢੋਂ ਜ਼ੁਲਮ ਵਾਲਾ ਬੂਟਾ ਪੁਟ ਦਿਤਾ।
ਸਦੀਆਂ ਤੀਕ 'ਅਨੰਦ'ਜੀ ਨਿਕਲਿਆ ਨਾਂ,
ਖਾਰੇ ਸ਼ੌਹ ਵਿਚ ਸਦਾ ਲਈ ਸੁਟ ਦਿਤਾ।

# ਵਡੇ ਸਾਹਿਬਜ਼ਾਦੇ

[ਪਉੜੀ]

ਵਿਚ ਗੜੀ ਚਮਕੌਰ ਦੇ, ਰਹੇ ਖੜਕ ਦੁਧਾਰੇ।
ਦਸ ਲਖ ਪਾਜ਼ੀ ਟੁਟ ਪਏ, ਸਿੰਘ ਚਾਲੀ ਸਾਰੇ।
ਤੈਂਦੀ ਚਾਹੜ ਸਪੋਲੀਏ, ਦਸ਼ਮੇਸ਼ ਪਿਆਰੇ।
ਮਾਰਨ ਰੋਹ ਵਿਚ ਗੜੀ ਤੋਂ, ਲਾਹ ਜਾਨ ਸਬਾਰੇ।
ਸੁਟਨ ਹਿਕਾਂ ਪਾੜਕੇ, ਜ਼ੋਰਾਵਰ ਭਾਰੇ।
ਪਾਣੀ ਪਾਣੀ ਕੂਕਦੇ, ਮਾਵਾਂ ਦੇ ਤਾਰੇ।
ਤੀਰਾਂ ਸਾਹਵੇਂ ਹੋਣ ਦਾ, ਬਲ ਮੌਤ ਨਾਂ ਧਾਰੇ।
ਜੋ ਅੜਿਆ ਸੋ ਝੜ ਗਿਆ, ਚੜ ਕਾਲ ਦੁਲਾਰੇ।

---

ਵਿਚ ਘੇਰੇ ਕਚੀ ਗੜ੍ਹੀ ਦੇ, ਅੰਮ੍ਰਿਤ ਦੇ ਦਾਨੀ।
ਤੇ ਪਹਿਰੇ ਲਾ ਲਾ ਬੈਠੀਆਂ, ਫੌਜਾਂ ਤੁਰਕਾਨੀ।
ਨੇ ਭੁਖਨ ਭਾਣੇ ਖਾਲਸੇ, ਰਹੀ ਤੜਪ ਜੁਵਾਨੀ।
ਵਿਚ ਗਲ ਦੇ ਸੋਭਨ ਗਾਤਰੇ, ਪੀਘਾਂ ਅਸਮਾਨੀ।
ਹੈ ਮਾਰੋ ਮਾਰ ਚੌਪਾਸਿਤੋਂ, ਲਹੂ ਬਣਿਆ ਪਾਨੀ।
'ਚਾਲੀ ਮਾਂ-ਲਖਾਂ' ਦਾ ਪਿਆ, ਰਣ ਆਨਲਸਾਨੀ।
ਪਏ ਹੋਲਾ ਖੇਡਨ ਖੂਨ ਦਾ, ਫੌਜਾਂ ਦੇ ਬਾਨੀ।
ਚੁਣਵੇਂ ਲਾੜੇ ਵਰ ਰਹੀ, ਵਿਚ ਮੌਤ ਦੀਵਾਨੀ।
ਹੈ ਝਾਤ ਜਿਥੋਂ ਤਕ ਪੁਜਦੀ, ਦਲ ਖੜੇ ਤੂਫਾਨੀ।
ਰਹਿਸੀ ਅਮਰ 'ਅਨੰਦ' ਜੀ, ਜਗ ਸਦਾ ਕਹਾਨੀ।

----

ਜਦ ਤੀਰ ਸਿੰਘਾਂ ਦੇ ਮੁਕ ਗਏ, ਧੂਹ ਤੇਗਾਂ ਫੜੀਆਂ।
ਜਿਉਂ 'ਸਪਨੀਆਂ' ਰੁਡੋਂ ਨਿਕਲੀਆਂ, ਵਿਚ ਜ਼ੈਹਰਾਂ ਸੜੀਆਂ।
ਕੁਝ ਬਾਹਰ ਗੜ੍ਹੀ ਤੋਂ ਨਿਕਲੇ, 'ਰੋਹ' 'ਕਾਂਗਾ' ਚੜ੍ਹੀਆਂ।
ਵਿਚ ਘਟਾਂ ਦੇ 'ਬਿਜਲੀਆਂ', ਲਾ ਦਿਤੀਆਂ 'ਝੜੀਆਂ'।
ਇਉਂ ਪਾਜੀ ਕਠੇ ਹੋਂਵਦੇ, ਤਕ ਅਜ਼ਲੀ ਘੜੀਆਂ।
ਜਿਉਂ ਸ਼ੇਰਾਂ ਦੀਆਂ ਜੁੰਡੀਆਂ, ਵਿਚ ਹਰਨਾਂ ਵੜੀਆਂ।
ਇਤੁੰ ਸਿਰ ਦਿਸਨ ਮੈਦਾਨ ਵਿਚ, ਤੇ ਲੋਥਾਂ ਦੜੀਆਂ।
ਜਿਤੁੰ ਮੰਡੀ ਦੇ ਵਿਚ ਬੋਤੀਆਂ, ਲਾਈਆਂ ਪਾ ਧੜੀਆਂ।
ਇਉਂ ਲੁਛਨ ਜ਼ਖਮੀ ਪੀੜ ਨਾਲ, ਕਿਤੇ ਜਾਨਾਂ ਅੜੀਆਂ।
ਜਿਉਂ ਰਗ ਤੋਂ ਦੁੰਬਾ ਕਟਿਆ, ਪਿਆ ਮਾਰੇ ਛੜੀਆਂ।
ਇਉਂ ਦਿਸਨ ਛੌੜੇ ਮਾਸ ਦੇ, ਲੜੀਆਂ ਦੀਆਂ ਲੜੀਆਂ।
ਜਿਤੁੰ ਸੁਕਨੇ ਪੌਣ ਸੁਵਾਨੀਆਂ, ਟੁਕ ਟੁਕ ਕੇ ਵੜੀਆਂ।

ਜਦ ਡਿਗੇ ਸਿੰਘ ਮੈਦਾਨ ਵਿਚ, ਖੰਡੇ ਖੜਕਾਕੇ।
ਤਦ ਸਾਹਿਬ 'ਅਜੀਤ' 'ਜੁਝਾਰ ਸਿੰਘ' ਉਠੇ ਰੋਹ ਖਾਕੇ।
ਹੁਣ ਸਾਨੂੰ ਬਖਸ਼ੋ ਆਗਿਆ, ਕੰਡ ਥਾਪੀ ਲਾਕੇ।
ਅਸੀਂ ਕਰੀਏ ਉੱਜਲ ਨਾਮਨੇ, ਰਣ ਅੰਦਰ ਜਾਕੇ।
ਜੱਗ ਘਰ ਘਰ ਏਹ ਗਲ ਕਰੇਗਾ, ਵਟ ਮਥੇ ਪਾਕੇ।
ਪੁਤ ਬਚਾ ਲੈ ਆਪਨੇ, ਜੱਗ ਦੇ ਮਰਵਾਕੇ।

[ਗੁਰੂ ਜੀ]

ਤਾਂ ਹਸ ਕਿਹਾ ਸਰਕਾਰ ਨੇ, ਸ਼ੇਰੋ ਮੈਂ ਵਾਰੀ।
ਮੈਂ ਘੋਲ ਏ ਦੇਣੀ ਪੰਥ ਤੋਂ, ਅਜ ਬਰਕਤ ਸ਼ਾਰੀ।
ਮੈਂ ਕੋਲ ਨਹੀਂ ਕੌਡੀ ਰਖਣੀ, ਕੋਈ ਜਾਂਨ ਪਿਆਰੀ।
ਮੈਂ ਆਪ ਵੀ ਉੱਚੀ ਕਰਾਂਗਾ,ਲਹੂ ਡੋਹਲ ਅਟਾਰੀ।
ਜਾਓ ਲਾਹ ਲੌ ਰਝ ਰਝ ਸੱਧਰਾਂ, ਬਣਕੇ ਉਪਕਾਰੀ।
ਮੈਂ ਜ਼ੇਹੜੇ ਪੰਥਕ ਮਹਿਲ ਦੀ, ਕਰ ਰਿਹਾਂ ਉਸਾਰੀ।
ਤੁਸੀਂ ਰੰਗ ਝੜਾ ਦਿਓ ਓਸਤੇ, ਹੋਏ ਪੁਖਤਾ ਭਾਰੀ।
ਹਾਂ ਬਨਣੀ ਇਟਾਂ ਨਾਲ ਨਹੀਂ,ਏਹ ਚਾਰ ਦੀਵਾਰੀ।
ਮੈਂ ਚਾਰੇ ਪੁਤਰ ਵਾਰਕੇ, ਇਹਦੀ ਕਰਾਂ ਤਿਆਰੀ।

[ਦੋਵੇਂ ਸਾਹਿਬਜ਼ਾਦੇ ਮੈਦਾਨ ਵਿਚ]

{ਮਿਰਜ਼ਾ-ਪੰਛੀ}

ਲੈ ਸਾਥੀ ਕਰ ਅਰਦਾਸ ਨੂੰ, ਕਸ ਕਮਰਾਂ ਦੋਵੇਂ ਵੀਰ।
ਲਾਹ ਝੂਹੇ ਘੋੜੇ ਛੇੜਟੇ, ਦੂਹ ਹਥਾਂ ਵਿਚ ਸ਼ਮਸ਼ੀਰ।
ਇਉਂ ਪਏ ਵੈਰੀ ਤੇ ਟੁਟਕੇ, ਜਿਉਂ ਪਰਬਤੋਂ ਡਿਗੇ ਨੀਰ।
'ਐਲੀ ਅਕਬਰ ਨਾਹਰੇ' ਮਾਰਨੇ, ਪੈ ਅਗੋਂ ਟੁਟ ਵਹੀਰ।

ਪਿਛੋਂ ਤਕ ਤਕ ਮਾਰਨ ਗੜੀ ਚੋਂ, ਗੁਰੂ ਬਾਜਾਂ ਵਾਲੇ ਤੀਰ।
ਹਿਕਾਂ ਚੋਂ ਸੂਕੇ ਲੰਘਦੇ, ਕਠੇ ਦਸ ਦਸ ਜ਼ਾਲਮ ਚੀਰ।
ਗਲ ਮੁਗਲਾਂ ਪੈ ਗਏ ਸੂਰਮੇ, ਜਿਉਂ ਚੰਬੜ ਗਿਆ ਮਖੀਰ।
ਹੜ ਲਹੂ ਦਾ ਰਣ ਵਿਚ ਵਗਦਾ, ਉਤੇ ਲਗੇ ਤਰਨ ਸਰੀਰ।
ਜਿਹਨੂੰ ਰੋਹ ਦੇ ਅੰਦਰ ਮਾਰਦੇ, ਹੋ ਪਬਾਂ ਪਰਨੇ ਬੀਰ।
ਇੰਜ ਘੋੜਿਓਂ ਹੇਠਾਂ ਡਿਗਦਾ, ਟੁਟਾ ਲਕੋਂ ਜਿਵੇਂ ਛਤੀਰ।
ਵਰ ਲੈ ਮਨ ਭੌਂਦੇ ਰਾਂਝਣੇ, ਚੁਣ ਚੁਣ ਕੇ ਹੋਣੀ ਹੀਰ।
ਜਿਉਂ ਪੈਣ ਅਕਾਸ਼ੋਂ ਬਿਜਲੀਆਂ, ਉਹ ਫੜਨ ਨਾਂ ਦੇਵਨ ਧੀਰ।
ਇਉਂ ਲੈ ਸਿੰਘ ਸੂਰੇ ਚੰਡੀਆਂ, ਕਪ ਕਪ ਸੁਟਦੇ ਬੇ-ਪੀਰ।
ਭੁਖੇ ਬਾਜ ਨੂੰ ਜਾਂਦੀ ਡਾਰ ਵਿਚ, ਮਨ ਆਈ ਖਾਂਦੇ ਖੀਰ।
ਪਏ ਤੋਬਾ ਤੋਬ ਪੁਕਾਰਦੇ, ਸਾਨੂੰ ਲੈ ਆਈ ਤਕਸੀਰ।
ਕਦੇ ਫੇਰ ਨਾਂ ਆਈਏ ਸਾਹਮਣੇ, ਲਖ ਆਖੇ ਆਲਮਗੀਰ।
ਓ ਮੇਰਿਆ ਮਾਲਕਾ।

[ਸਾਹਿਬਜ਼ਾਦੇ ਸ਼ਹੀਦ]

ਹਥ ਲੌਂਦੇ ਕੰਨੀ ਫੌਜਦਾਰ, ਐਹ ਬਾਲ ਅੰਞਾਣੇ।
ਵਿਚ ਰਣ ਦੇ ਕੋਹ ਕੋਹ ਖਾ ਰਹੇ, ਖਾਂ ਦੂੰਬੇ ਖਾਣੇ।
ਪੈ ਚੁਣ ਚੁਣ ਮੋਛੇ ਪਾਂਵਦੇ, ਚਬ ਕਚ ਦਾਣੇ।
ਤੁਸਾਂ ਪਰਬਤਾਂ ਜਹੇ ਸਰੀਰ ਨੂੰ, ਹਨ ਲੰਬੂ ਲਾਣੇ।
ਫੜ ਲੌ ਘੇਤਾ ਘਤਕੇ, ਸਾਰੇ ਜਰਵਾਣੇ।
ਤਾਂ ਆਹੁਦੇ ਆਲਮਗੀਰ ਤੋਂ, ਲੈ ਲੌ ਮਨ ਭਾਣੇ।

[ਤਥਾ]

ਦਲ ਪੈ ਗਿਆ ਭਾਰੀ ਟੁਟਕੇ, ਲੈ ਨੇਜ਼ੇ ਖੰਡੇ।
ਉਹਨਾਂ ਮਾਰੇ ਨਾਹਰੇ ਅਕਬਰੀ, ਵਧ ਖੰਜਰ ਛੰਡੇ।

ਨ੍ਹਾ ਸੜੀਆਂ ਤੇਗਾਂ ਖੂਨ ਵਿਚ, ਦਿਲ ਕੀਤੇ ਠੰਡੇ।
ਤਾਂ, ਇਕ ਇਕ ਉਤੇ ਆ ਪਏ, ਸੌ ਸੌ ਮਸ਼ਟੰਡੇ।
ਵਾਹ ਲਗਦੀ ਅਣਖੀ ਸਿਦਕੀਆਂ, ਚੁਣ ਕਢੇ ਕੰਡੇ।
ਉਹਨਾਂ ਵਾਂਗ ਕਪਾਹ ਦੇ ਆਉਂਦਿਆਂ, ਵੜ ਤੂੰਬੇ ਵੰਡੇ।
ਹੋ ਟੋਟੇ ਏਦਾਂ ਡਿਗ ਪਏ, ਜਿਉਂ ਨਿਉਂਦੇ ਪੰਡੇ।
ਉਹਨਾਂ ਜਾ ਗਡੇ ਅਸਮਾਨ ਤੇ, ਸਿਖੀ ਦੇ ਝੰਡੇ।

[ਗੁਰੂ ਜੀ ਨੇ ਮਾਛੀਵਾੜੇ ਨੂੰ ਨਿਕਲਣਾ]

*ਇਉਂ ਬਖਸ਼ਸ਼ਾਂ ਦੇ ਪੰਚੈਤ ਨੂੰ, ਗੁਜਰੀ ਦੇ ਤਾਰੇ।
ਨਿਕਲੇ ਤਾੜੀ ਮਾਰਦੇ, ਲਾਉਂਦੇ ਜੈਕਾਰੇ।
ਤਾਂ ਆਪਸ ਅੰਦਰ ਭਿੜ ਮਰੇ, ਟਿਡੀ ਦਲ ਸਾਰੇ।
ਹਥ ਗੁਰੀਲਾ ਵਾਰ ਦੇ, ਗਏ ਦਸ ਕਰਾਰੇ।
ਵਹ ਕੀਤੇ ਉੱਚੇ ਸੀਸ ਲਾ, ਪੰਦਕ ਮੀਨਾਰੇ।
ਏਹਨੂੰ ਪੱਥਰ ਲਾਏ ਧੜਾਂ ਦੇ, ਚਰਬੀ ਦੇ ਗਾਰੇ।

[ਮਾਤਾ ਗੁਜਰੀ ਤੇ ਛੋਟੇ ਸਾਹਿਬਜ਼ਾਦੇ]

ਜਦੋਂ ਛਡਿਆ ਕਿਲਾ 'ਅਨੰਦ' ਪੁਰ ਦਾ,
ਸਰਸਾ ਚੰਦਰੀ ਤੋਂ ਲੰਘ ਪਾਰ ਭਾਈ।
ਮਾਤਾ ਗੁਜਰੀ ਤੇ ਛੋਟੇ ਲਾਲ ਦੋਵੇਂ,
ਚੌਤਾ ਨਾਲ ਗੰਗੂ ਸੇਵਾਦਾਰ ਭਾਈ।
†ਗੰਗੂ ਨਾਲ ਏਹ ਗੰਗੂ ਦੇ ਪਿੰਡ ਪਹੁੰਚੇ,
ਹੁੰਦੇ ਜੰਗਲਾਂ ਵਿਚ ਖੁਵਾਰ ਭਾਈ।

---

*ਚਾਰੇ ਸਾਹਿਬਜ਼ਾਦੇ ਪੜ੍ਹੋ 'ਅਨੰਦ'
†ਵੇਰਵੇ ਨਾਲ ਪੜ੍ਹਨ ਲਈ ਦੇਖੋ 'ਰਬੀ ਜੋਤਾਂ' 'ਅਨੰਦ' ਲਿਖਤ

ਤੋੜਾ ਮੋਹਰਾਂ ਦਾ ਮਾਤਾ ਦੇ ਕੋਲ ਹੈਸੀ,
ਗੰਗੂ ਚੁਕ ਲੀਤਾ ਧਰਮਹਾਰ ਭਾਈ।
ਕਈ ਸਾਲ ਅਨੰਦਪੁਰ ਸਤਿਗੁਰਾਂ ਦਾ,
ਰਹਿਕੇ ਚੰਦਰਾ ਨਿਮਕ ਸੀ ਖਾਂਦਾ ਰਿਹਾ।
ਬਿਪਤਾ ਪਈ ਤਾਂ 'ਬਿਪਰ' ਦਾ ਬਰਕਤਸਿੰਘਾ,
ਧਰਮ, ਕਰਮ, ਸਾਊਪੁਣਾ, ਜਾਂਦਾ ਰਿਹਾ।

-----

[ਤਥਾ]

ਥਾਨੇ ਵਿਚ ਜਾ ਪੁਲਸ ਨੂ ਖਬਰ ਕੀਤੀ,
ਉਹਨਾਂ ਪਕੜ ਸਰਹੰਦ ਪੁਚਾ ਦਿਤਾ।
ਹੋਏ ਪੇਸ਼ ਏਹ ਸੂਬੇ ਵਜ਼ੀਰ ਖਾਂ ਦੇ,
ਲਾਂਬੂ ਫਤਹਿ ਵਾਲਾ ਜਾਂਦੇ ਲਾ ਦਿਤਾ।
ਠੰਡੇ ਬੁਰਜ ਵਿਚ ਤਿੰਨਾਂ ਨੂੰ ਕੈਦ ਕੀਤਾ,
ਦੇ ਦੇ ਲੋਭ ਡਰਾਵੇ ਸਮਝਾ ਦਿਤਾ।
ਦਿਨੇ ਪੜ੍ਹ ਕਲਮਾਂ ਮੁਸਲਮਾਨ ਹੋਵੋ,
ਹੋਸੋ ਕਤਲ ਨਹੀਂ ਤਾਂ ਫਰਮਾ ਦਿਤਾ।
ਰਹੇ ਵਿਚ ਪਹਿਰੇ ਭੁਖੇ ਰਾਤ ਸਾਰੀ,
ਪਟੀ ਅਨਖ ਦੀ ਅੰਮੀ ਪੜ੍ਹਾਂਵਦੀ ਰਹੀ।
ਨੂਰੀ ਕੁਖ ਵਾਲੀ ਮਾਤਾ ਹਿੰਦੀਆਂ ਦੀ,
ਪੋਂਦ ਸਿਦਕ ਦੀ ਦੋਹਾਂ ਨੂੰ ਲਾਂਵਦੀ ਰਹੀ।

[ਤਥਾ]

ਚੜ੍ਹਿਆ ਦਿਨ ਤਾਂ 'ਦੁਸ਼ਟ ਦਰਬਾਰ' ਅੰਦਰ,
ਸ਼ੀਰ ਖੋਰ ਕੈਦੀ ਹੋਕੇ ਆਏ ਦੋਵੇਂ।

ਖਿੜੇ ਫੁਲ ਗੁਲਾਬੀ ਦੇ ਵਾਂਗ ਮਥੇ,
ਲਾਲਚ, ਖੌਫ, ਨਾਂ ਖਾ ਕੁਮਲਾਏ ਦੋਵੇਂ।
ਬਧੇ ਸੰਗਲਾਂ ਵਿਚ ਮਾਸੂਮ ਤਕਕੇ,
ਹੰਝੂ ਡੋਹਲਕੇ ਨੈਨ ਕੁਰਲਾਏ ਦੋਵੇਂ।
ਜੋੜ ਹਥ ਨਿਕੇ ਨਿਕੇ ਬਰਕਤ ਸਿੰਘਾ,
ਫਤਹਿ ਵਾਹਿਗੁਰੂ ਕਹਿਣ ਗਜਾਏ ਦੋਵੇਂ।
ਜ਼ੈਹਰੀ ਸੱਪ ਅਗੋ ਵਿਸ ਘੋਲਦਾ ਸੀ,
ਸੁਣਕੇ ਫਤਹਿ ਦੇ ਨਾਮ ਨੂੰ ਸੜਨ ਲਗਾ।
ਸ਼ੋਹਲਾ ਬਣ 'ਕੋਹਤੂਰ' ਦੀ ਅੱਗ ਵਾਂਗੂੰ,
ਅਧਖਿੜ ਚੰਬੇ ਦੀ ਵਾੜੀ ਤੇ ਝੜਨ ਲਗਾ।

[ਪਉੜੀ]

ਰੋਹ ਅੰਦਰ ਜ਼ਾਲਮ ਬੋਲਿਆ, ਵੱਟ ਮਥੇ ਪਾਕੇ।
ਅਜੇ ਕੀਹ ਖਟਿਆ ਜੇ ਬਾਲਕੋ, ਦੁਨੀਆਂ ਤੇ ਆਕੇ।
ਤੁਸੀਂ ਬਾਲਿਆ ਬੁਝੀ ਅੱਗ ਨੂੰ, ਫਿਰ ਫਤਹਿ ਗਜਾਕੇ।
ਉਏ ਕਰਨੀ ਝੁਕ ਸਲਾਮ ਸੀ, ਕੁਝ ਅੰਦਬ ਉਠਾਕੇ।
ਤੁਸੀਂ ਬਣੋ ਸਿਉਨਾਂ ਤਾਂਬਿਓ, ਅਜ ਧਰਮ ਵਟਾਕੇ।
ਹੁਣ ਐਸ਼ਾਂ ਲੁਟੋ ਜੱਗ ਤੇ, ਡੋਲੇ ਪਰਨਾਕੇ।
ਨਿਤ ਬੈਠੋ ਵਿਚ ਦਰਬਾਰ ਦੇ, ਦੋਏ ਗਦੀਆਂ ਲਾਕੇ।
ਖੁਦ ਪੂਜਾਂ ਕਸਮ ਕੁਰਾਨ ਦੀ, ਮੈਂ ਪੀਰ ਬਨਾਕੇ।
ਤੁਸਾਂ ਜਾਨ ਦੁਖਾਂ ਮੂੰਹ ਪਾ ਲਈ, ਕਿਉਂ ਗ਼ਦਰ ਮਚਾਕੇ।
ਸਿਖੀ ਦੁਖ ਦੀ ਖਾਨ ਹੈ, ਕੀਹ ਲਵੋ ਕਮਾਕੇ।

[ਸਾਹਿਬਜ਼ਾਦੇ]

ਸਾਹਿਬਜ਼ਾਦੇ ਆਖਦੇ, ਸੁਣ ਜ਼ਾਲਮ 'ਪਾਜੀ।

ਜੋ ਮਜ਼ਲੂਮਾਂ ਨੂੰ ਮਾਰਦਾ, ਉਹ ਕਾਹਦਾ ਗਾਜ਼ੀ।
ਅਸੀਂ ਜੁਤੀ ਉਤੋਂ ਮਾਰੀਏ, ਤੇਰੀ ਪੀਰ ਨਵਾਜ਼ੀ।
ਏਹ ਪਰਬਤ ਰੋੜ ਨਹੀਂ ਸਕਦੀ, ਤੇਰੀ ਹੀਲਾ ਸਾਜ਼ੀ।
ਤੂੰ ਦੀਨ ਫੈਲਦਾ ਵੇਖਦਾ, ਹੁੰਦਾ ਹੈਂ ਰਾਜ਼ੀ।
ਹੁਣ ਗਜ਼ਨੀ ਤੀਕਰ ਹਿਨਕਣੇ, ਸਿੰਘਾਂ ਦੇ *ਤਾਜ਼ੀ।
ਤੈਨੂੰ ਉਲਟੇ ਪਾਸੇ ਲੈ ਤੁਰੇ, ਮੁਲਵਾਣੇ ਕਾਜ਼ੀ।
ਹਾਰੂ ਥੋੜੇ ਦਿਨਾਂ ਤਕ, ਤੇਰੀ ਜਿਤੀ ਬਾਜ਼ੀ।

[ਸੂਬਾ ਤੇ ਖਾਨ ਮਲੇਰੀਏ]
[ਮਿਰਜ਼ਾ]

ਇਉਂ ਸੁਣ ਉਤਰ ਮੂੰਹ ਤੋੜਵਾਂ,
ਕਰ ਰੋਹ ਵਿਚ ਅੱਖੀਆਂ ਲਾਲ।
ਕਹਿੰਦਾ ਫੜ ਲੌ ਖਾਨ ਮਲੇਰੀਉ,
ਕਰੋ ਦੁੰਬਿਆਂ ਵਾਂਗ ਹਲਾਲ।
ਏਹ ਜੰਮਦੀਆਂ ਸੂਲਾਂ ਤਿਖੀਆਂ,
ਨਾਂ ਕੂਣ ਅਦਬ ਦੇ ਨਾਲ।
ਚਾ ਦੂਹਾਂ ਦੇ ਦਿਲ ਮੌਤ ਦਾ,
ਨਾਂ ਜਾਨ ਦਾ ਕਰਨ ਖਿਆਲ।
ਏਹ ਸੁਤੇ ਨਾਗ ਜਗਾਂਵਦੇ,
ਨਾ ਤਕਨ ਸਮੇਂ ਦੀ ਚਾਲ।
ਤੁਸੀਂ ਵੈਰ ਪਿਤਾ ਦਾ ਲੈ ਲਵੋ,
ਕਢ ਦਿਲ ਦੇ ਲਵੋ ਉਬਾਲ।

---

*ਘੋੜੇ।

ਨਾਂ ਡਰਨ ਦੁਧਾਂ ਦੀਆਂ ਦੰਦੀਆਂ,
ਪਿਆ ਸਿਰ ਤੇ ਸੂਕੇ ਕਾਲ।
ਅਗੋਂ ਆਖਿਆ ਸ਼ੇਰ ਮਲੇਰੀਆਂ,
ਲਾ ਸੂਬਿਆ ਵਿੰਜ ਨਾਂ ਜਾਲ।
ਕਿਤੇ ਹੁਕਮ ਨਹੀਂ ਪਾਕ ਰਸੂਲ ਦਾ,
ਜੱਦ ਅਪਨੀ ਆਪ ਨਾਂ ਗਾਲ।
ਸਾਡਾ ਮਾਰਿਆ ਕੀਹ ਬੇਦੋਸਿਆਂ,
ਅਸੀਂ ਕਰੀਏ ਪਕੜ ਹਲਾਲ।
ਕਿਤੇ ਲਾਂਗੇ ਭਾਜੀ ਗੁਰੂ ਤੋਂ,
ਲੜ ਰਣ ਵਿਚ ਉਸਦੇ ਨਾਲ।
ਛਡ ਮਜ਼ਲੂਮਾਂ ਨੂੰ ਪਾਤਸ਼ਾਹ,
ਤੈਨੂੰ ਦੇਵੇ ਰਬ ਇਕਬਾਲ।
ਉ ਹਿੰਦ ਦਿਆ ਵੈਰੀਆ।

[ਸੂਬਾ]—ਦੁਵੱਯਾ

ਸੁਣਕੇ ਏਦਾਂ ਹਾ ਦਾ ਨਾਹਰਾ, ਰਹਿਮ ਦਿਲੇ ਨੂੰ ਆਇਆ।
ਛਡ ਦੇਵੋ ਤਿੰਨਾਂ ਦੇ ਤਾਈਂ, ਐਹਦੀਆਂ ਨੂੰ ਫ਼ੁਰਮਾਇਆ।
ਬਦ ਅਸੀਸ ਨਾਂ ਮਜ਼ਲੂਮਾਂ ਦੀ, ਬੇੜਾ ਹੀ ਗਰਕਾਵੇ।
ਝਗੜਾ ਨਾਲ ਗੋਬਿੰਦ ਸਿੰਘ ਸਾਡਾ, ਕੋਹ ਦੇਈਏ ਹਥ ਆਵੇ।
ਬੁਰਜ ਅੰਦਰ ਜਾ ਨਾਲ ਮਾਈ ਦੇ, ਲਾਹ ਦੇਵੋ ਨੇ ਕੜੀਆਂ।
ਜਾਂ 'ਟੋਡਰ ਮਲ' ਤਾਈਂ ਸੌਂਪੋ, ਏਹ ਲਾਲਾਂ ਦੀਆਂ ਲੜੀਆਂ।
ਉਠ ਮਲਕੜੇ ਕਹਿੰਦਾ ਕੋਲੋਂ, 'ਸੁਚਾ ਨੰਦ' ਹਤਿਆਰਾ।
ਦਯਾ ਲਿਆਉਣੀ ਦੁਸ਼ਮਨ ਉਤੇ, ਸੂਬੇ ਔਗੁਣ ਭਾਰਾ।
ਪੂਤ ਸੱਪਾਂ ਦੇ ਸੱਪ ਹੀ ਹੁੰਦੇ, ਕਦੇ ਪਿਆਰ ਨਾਂ ਪਾਲਨ।

ਵਡੇ ਹੋ ਕੇ ਜੜ ਤੇਰੀ ਨੂੰ, ਯਾਦ ਰਖੀਂ ਏਹ ਗਾਲਨ।
ਛਡ ਨਾਂ ਵੈਰੀ 'ਰਾਮ ਦੁਹਾਈ', ਮਤ ਧੋਖਾ ਖਾ ਜਾਵੇਂ।
ਉਗਦੀ ਸੂਲ ਸੁਖਾਲੀ ਪਟਨੀ, ਫਿਰ ਬਹਿਕੇ ਪਛਤਾਵੇਂ।
ਰਾਵਨ ਕਾਲ ਬਧਾ ਸੰਗ ਪਾਵੇ, ਢਿਲ ਮਾਰਨ ਥੀਂ ਲਾਈ।
'ਅਜ ਭਲਕੇ' ਅਜ ਭਲਕੇ ਕਰਦੇ, ਸ਼ਾਮਤ ਅਪਨੀ ਆਈ।
ਫੜਕੇ ਦੁਸ਼ਮਨ ਨੂੰ ਛਡ ਦੇਣਾ, ਹੈ ਕਿਧਰ ਦੀ ਨੀਤੀ।
ਏਹਨਾਂ ਦੀ ਹਰ ਗਲ ਦੇ ਅੰਦਰ, ਕੁਟ ਕੁਟ ਭਰੀ 'ਪਲੀਤੀ'।
ਅਗੇ ਇਕ ਗੁਰੂ ਤੂੰ ਵੇਖੇ, ਦਿਲੀ ਝੂਣ ਹਲਾਈ।
ਹੋਰ ਗੋਬਿੰਦ ਸਿੰਘ ਦੋ ਜੇ ਹੋ ਗਏ, ਸਮਝੋ ਫੇਰ ਸਫਾਈ।
ਬਰਕਤ ਸਿੰਘਾ ਗਲ ਭਲੇ ਦੀ, ਆਖ ਦਿਤੀ ਮੈਂ ਤੈਨੂੰ।
ਵਕਤ ਗੁਵਾਕੇ ਤਾਂਕਿ ਪਿਛੋਂ, ਫੇਰ ਨਾਂ ਕੋਸੇਂ ਮੈਨੂੰ।

[ਫ਼ੇਰ ਫਤਵਾ ਲਾ ਦੇਣਾ]

[ਪਉੜੀ]

ਸੁਣ ਚੜਿਆ ਖਾਨ ਵਜ਼ੀਦ ਦਾ, ਫਿਰ ਰੋਹ ਵਿਚ ਪਾਰਾ।
ਉਸ ਮਜ਼ਲੂਮਾਂ ਤੇ ਲਾ ਦਿਤਾ, ਇੰਜ ਫਤਵਾ ਭਾਰਾ।
ਵਿਚ ਨੀਂਹ ਦੇ ਦੋਵੇਂ ਚਿਣ ਦਿਓ, ਲਾ ਚੂਨਾ ਗਾਰਾ।
ਜਦ ਮੋਢਿਆਂ ਤੀਕਰ ਕੋਟ ਦਾ, ਹੋ ਜਾਏ ਉਸਾਰਾ।
ਤਾਂ ਧੜ ਤੋਂ ਸੀਸ ਉਡਾ ਦਿਓ, ਵਾਹਕੇ ਦੋਧਾਰਾ।
ਉਠ ਤੁਰ ਗਏ ਖਾਨ ਮਲੇਰੀਏ, ਲਾ 'ਹਾ ਦਾ ਨਾਹਰਾ'।

[ਨੀਂਹਾਂ ਵਿਚ ਚਿਣ ਦੇਣਾ]

{ਕਬਿੱਤ}

ਪਾਇਕੇ ਹੁਕਮ ਰਤੀ ਦੇਰ ਨਾਂ ਜਲਾਦਾਂ ਲਾਈ,
ਖੜੇ ਕਰ ਨੀਹਾਂ ਵਿਚ ਕੋਟ ਚਾ ਉਸਾਰਿਆ।

ਤੇਸੀਆਂ ਦੇ ਨਾਲ ਅੰਗ ਛਾਂਗਕੇ ਰਲਾਂਦੇ ਜੋੜ,
ਗੁਰੂ ਦਿਆਂ ਲਾਲਾਂ ਸੀ ਨਾਂ ਮੁਖ ਤੋਂ ਉਚਾਰਿਆ।
ਬਾਲ ਬਚੇ ਵਾਲੇ ਵੇਖ ਕੈਹਰ ਹੁੰਦਾ ਬਚਿਆਂ ਤੇ,
ਆਖਦੇ ਗ਼ਰਕ ਕਰ ਮੁਗ਼ਲ ਅੱਲਾ ਪਿਆਰਿਆ।
ਪਰਬਤ ਦੇ ਵਾਂਗ ਥੰਮ ਹੌਂਸਲੇ ਗੁਪਾਲ ਖੜੇ,
ਲਹੂ ਦੀ ਰੰਗਤ ਰੰਗ ਕੌਮ ਦਾ ਨਖਾਰਿਆ।
ਜੋੜ ਲਈ ਸੁਰਤ ਗੁਰੂ ਗੋਬਿੰਦ ਦੀ ਯਾਦ ਵਿਚ,
ਫਾਨੀ ਸੰਸਾਰ ਇਕ ਸੁਪਨਾ ਨਿਹਾਰਿਆ।
ਮੋਢਿਆਂ ਦੇ ਤੀਕ ਕੋਟ ਆ ਗਿਆ 'ਅਨੰਦ' ਜੀ ਜਾਂ,
ਮਾਰ ਤਲਵਾਰ ਸੀਸ ਜ਼ਾਲਮਾਂ ਉਤਾਰਿਆ।

---

[ਮਾਤਾ ਗੁਜਰੀ ਜੀ ਦਾ ਚਲਾਣਾ]—ਦੋਹਿਰੇ

ਤੇਗ਼ ਮਾਰ ਜਦ ਜ਼ਾਲਮਾਂ, ਲੀਤੇ ਸੀਸ ਉਤਾਰ।
ਅਰਸ਼, ਫਰਸ਼, ਤਦ ਕੰਬ ਗਏ, ਡਿਗ ਪਈ ਦੀਵਾਰ।
ਹਾਹਾਕਾਰ ਜਹਾਨ ਵਿਚ, ਕਰਦੇ ਨੇ ਨਰ ਨਾਰ।
ਐਸੇ ਜ਼ਾਲਮ ਰਾਜ ਦਾ, ਅੰਤ ਕਰੀਂ ਕਰਤਾਰ।
ਸੂਰਮਿਆਂ ਦੇ ਖੂਨ ਨੇ, ਲਾ ਦਿਤੇ ਚੰਨ ਚਾਰ।
ਜ਼ੁਲਮ ਰਾਜ ਦੀ ਹਿਲ ਗਈ, ਨੀਹਾਂ ਤੋਂ ਦੀਵਾਰ।
'ਮੋਤੀ' ਮੈਹਰੇ ਅੰਤ ਨੂੰ, ਦਸੀ ਏਹ ਗਲ ਜਾ।
ਮਾਤਾ ਤੇਰੇ ਲਾਡਲੇ, ਗਏ ਨੇ ਕੌਮ ਜਗਾ।
'ਜਪੁ ਸਾਹਿਬ' ਦਾ ਪਾਠ ਕਰ, ਮਾਤਾ ਸ਼ੁਕਰ ਗੁਜ਼ਾਰ।
ਸੋਹਣੇ ਦੇਸ਼ ਪੰਜਾਬ ਨੂੰ, ਕੀਤੀ ਝੁਕ ਜੁਹਾਰ।
ਵਸੀਂ, ਰਸੀਂ, ਸੋਹਣਿਆ, ਚਮਕੇ ਤੇਰੀ ਸ਼ਾਨ।

ਛੁੱਟੇ ਦੇਸ਼ ਪੰਜਾਬ ਦੇ, ਝੂਲਨ ਵਿਚ ਅਸਮਾਨ।
ਅਜ ਹੋਈ ਮੈਂ ਸੁਰਖਰੂ, ਤੈਥੋਂ ਲਾਹਕੇ ਭਾਰ।
ਸਿੰਜ ਗਏ ਤੇਰੀ ਅਨਖ ਨੂੰ, ਮੇਰੇ ਰਾਜ ਦੁਲਾਰ।
ਬਦਲ ਪੁਰਾਣਾ ਚੋਲੜਾ, ਦੇਹੀ ਵਾਲਾ ਭੌਰ।
ਸਚਖੰਡ ਅੰਦਰ ਚਲੀ ਗਈ, ਮਾਤਾ 'ਗੁਜਰ ਕੌਰ'।
ਦੁਖਾਂ, ਭੁਖਾਂ, ਵਾਲੜੇ, ਸਰ ਮਾਰੂ ਕਰ ਪਾਰ।
ਕਰ ਗਈ ਨਾਮ 'ਅਨੰਦ' ਜੀ, ਕਾਇਮ ਵਿਚ ਸੰਸਾਰ।
'ਟੋਡਰ ਮਲ' ਸਰਹੰਦ ਦੇ, ਸ਼ਾਹੀ ਸ਼ਾਹੂਕਾਰ।
ਸਸਕਾਰਨ ਹਿਤ ਲੀਤੀਆਂ, ਲੋਥਾਂ ਮੋਹਰਾਂ ਤਾਰ।
ਮਜ਼ਲੂਮਾਂ ਦੇ ਖੂਨ ਦੀ, ਧਾਂਕ ਪਈ ਸੰਸਾਰ।
ਫਟ ਮੱਲੇ ਫਿਰ ਜਾਗ ਪੈ, ਘਰ ਘਰ ਤੁਰ ਪਈ ਵਾਰ।

----

# ਡਲੇ ਦੀ ਪ੍ਰੀਖਿਆ

[ਕਬਿੱਤ]

ਵਿਚ 'ਤਲਵੰਡੀ' ਆਏ ਗੁਰੂ ਦਸਮੇਸ਼ ਪਿਆਰੇ,
ਦੇਸ਼ ਹਿਤ ਬਲੀ ਦੇਕੇ ਸਾਰੇ ਪਰਵਾਰ ਦੀ।
ਰਾਜ, ਸਾਜ, ਤਖਤ, ਤਾਜ, ਵਾਰਕੇ ਸਮਾਜ ਸਭ,
ਦੁਨੀਆਂ ਦੇ ਵਿਚ ਹੱਦ ਕਰ ਉਪਕਾਰ ਦੀ।
ਵੇਹਲੇ ਹੋਕੇ ਜੰਗਾਂ ਵਲੋਂ ਖੋਹਲਿਆ ਕਮਰ-ਕਸਾ,
ਮਾਲਵੇ 'ਚਿ ਵਗੀ ਨੈਂ ਫਿਰ ਪਰਚਾਰ ਦੀ।
ਥਾਉਂ ਥਾਈਂ ਲਿਖੇ ਆਪ ਬੈਠਕੇ ਹੁਕਮ ਨਾਮੇ,
ਲਾਹੀ ਤੰਝ ਸੰਗਤਾਂ ਨੇ ਰਜਕੇ ਦੀਦਾਰਦੀ।

ਲਿਖੇ ਗੁਰੂ ਗ੍ਰੰਥ ਅਤੇ ਪਾਠ ਕਰਵਾਏ ਕਈ,
ਚਲੀ ਲਹਿਰ ਖਲੀ ਤੁਲੀ ਵਿਦਯਕ ਸੁਧਾਰ ਦੀ।
ਬਰਕਤਸਿੰਘਾ*'ਗੁਰੂਕਾਂਸ਼ੀ'ਆਖ ਵਰ ਦਾਨਦਿਤਾ
ਏਸ ਥਾਂ ਆ ਬੁਧ ਹੋਸੀ ਉੱਜਲੀ ਗੁਵਾਰ ਦੀ।

---

ਫਾਂਸੀ ਤਾਣੀ ਹਾਸੀ ਜਾਣੇ, ਸੀ ਨਾਂ ਮੁਖ ਤੋਂ ਬੋਲੇ।
ਸੂਲੀ ਉਤੇ ਚੜ੍ਹਕੇ ਗਾਵੇ, ਕੁਰਬਾਨੀ ਦੇ ਢੋਲੇ।
ਜੇ 'ਡੋਲੇ' ਵੀ ਦੇਵਨ ਵੈਰੀ, ਸਿਖ ਦਾ ਮਨ ਨਾਂ ਡੋਲੇ।
ਸਮਝੇ ਟਹਿਕੇ ਫੁਲ ਗੁਲਾਬੀ,ਭੱਠੀਆਂ ਵਾਲੇ 'ਕੋਲੇ'।
ਤਨ ਮਨ ਚਾਵਾਂ ਨਾਲ ਕਟਾਕੇ,ਮਥੇ ਵੱਟ ਨਾਂ ਪਾਵਨ।
ਹਸ ਹਸਕੇ ਦੁੰਬੇ ਵਾਂਗੁਨ, ਪੁਠੀ ਖੱਲ ਲੁਹਾਵਨ।
ਤੂੰਬਾ ਤੂੰਬਾ ਰੂੰ ਦੇ ਵਾਂਗੂੰ, ਤਨ ਦਾ ਚਾ ਪਿੰਜਵਾਵਨ।
'ਆਰਾ' ਆਖ ਪ੍ਰੀਤਮ ਪਿਆਰਾ,ਦੇਹ ਦੁਫਾੜ ਕਰਾਵਨ।
ਭੱਠੀਆਂ ਦੇ ਵਿਚ ਵਾਂਗ ਸਿਉਨੇ,ਢੱਲ ੨ ਹੋਵਨ ਪਾਸਾ।
ਕੀਮਾਂ ਹੱਡੀਆਂ ਦਾ ਕਰਵਾਕੇ, ਜੱਗ ਨੂੰ ਦੇਣ ਦਲਾਸਾ।
ਲੱਦ ਗਏ ਉਹ ਕਿਧਰ ਵੇਲੇ, ਖਬਰੇ ਮਾਰ ਉਡਾਰੀ।
ਹੁਨ ਤਾਂ ਸਭਕੌਮਾਂ ਤੋਂ ਵਧ ਗਈ,ਸਿੰਘਾਂ ਵਿਚ ਗ਼ਦਾਰੀ।
ਹੁਣ ਤਾਂ ਵੀਰ ਵੀਰ ਦੇ ਲਹੂ ਦੇ,ਹੋਗਏ ਹੈਨ ਪਿਆਸੇ।
ਮਜ਼ਲੂਮਾਂ ਤੇ ਲਿਸਮਾਂ ਤਾਈਂ, ਦੇਵੇ ਕੌਣ ਦਲਾਸੇ।

---

*ਨੋਟ–ਕਹਿੰਦੇ ਹਨ ਕਿ ਏਥੇ ਮੂਰਖ ਪੁਰਸ਼ ਵੀ ਜਾਏ ਤਾਂ ਪੜ੍ਹਕੇ ਚਤੁਰ ਹੋ ਜਾਂਦਾ ਹੈ, ਰਿਆਸਤ ਪਟਿਆਲੇ ਵਿਚ ਬਠਿੰਡੇ ਤੋਂ ੧੬ ਮੀਲ ਪਰ ਏਹ ਜਗਾ ਹੈ।

ਮੱਸੇ ਰੰਘੜ ਨਾਲੋਂ ਕਰਦੇ, ਆਪ ਭੈੜੀਆਂ ਕਾਰਾਂ।
ਪੂਤਰਮਾਂ ਚਿਨਿਮਕ-ਹਰਾਮਾਂ, ਚਲਵਾਈਆਂ ਤਲਵਾਰਾਂ।

[ਤਥਾ]

ਇਕ ਰੋਜ਼ ਡਲੇ ਹਥ ਫੇਰਕੇ ਮੁਛੈਰਿਆਂ ਤੇ,
ਗੁਰਾਂ ਪਾਸ ਆਖੀ ਗਲ ਡਾਹਢੇ ਹੰਕਾਰ ਦੀ।
ਜੰਗ ਚਮਕੌਰ ਵਿਚ ਮੈਨੂੰ ਜੇ ਖ਼ਬਰ ਦੇਂਦੇ,
ਦੁਨੀਆਂ ਚਿ ਧਾਂਕ ਮਚ ਜਾਂਦੀ ਤਲਵਾਰ ਦੀ।
ਲਹੂਆਂ ਦਿਆਂ ਵੈਹਣਾ ਅਗੇ ਰੋੜ ਦਿੰਦਾ ਵੈਰੀਆਂ ਨੂੰ,
ਚੜ ਆਉਂਦੀ ਕਲਾ ਭਾਵੇਂ ਸਾਰੇ ਸੰਸਾਰ ਦੀ।
ਡੋਗਰੇ ਮੁਗ਼ਲ ਸਾਰੇ ਮੇਰੇ ਨਾਂ ਨੂੰ ਜਾਣਦੇ ਨੇ,
ਪਰ ਅਫਸੋਸ ਸੇਵਾ ਹੋਈ ਨਾ ਦਾਤਾਰ ਦੀ।
ਹਸ ਜਾਨੀ ਜਾਨ ਕਿਹਾ 'ਡਲਿਆ' ਹੈਰਾਨ ਹੋਣਾ,
ਪੂਰੀ ਕਦੇ ਖਾਹਸ਼ ਹੋਈ ਜਾਂਦੀ ਸੇਵਾਦਾਰ ਦੀ।
ਉਸਦੇ ਹੁਕਮ ਬਾਝੋਂ ਪੱਤਾ ਕਦੇ ਝੂਲਦਾ ਨਾਂ,
ਹੋਈ ਜਿਵੇਂ ਆਗਿਆ ਸੀ ਸ੍ਰੀ ਕਰਤਾਰ ਦੀ।

{ਇਕ ਸਿਖ ਨੇ ਬੰਦੂਕ ਲਿਆਉਣੀ}

ਇਕ ਰੋਜ ਸਿਖ ਇਕ 'ਰਫਲ ਦੁਨਾਲੀ' ਕਿਤੋਂ,
ਕਰਨ ਲਈ ਲਿਆਇਆ ਭੇਟ ਸਚੀ ਸਰਕਾਰ ਦੀ।
ਫੂਤਕੇ ਨਿਸ਼ਾਨਾ ਦੇਖੋ ਸ੍ਰੀ ਦਸਮੇਸ਼ ਜੀਉ,
ਇਕ ਇਕ ਮੀਲ ਤਕ ਗੋਲੀ ਜੇ ਏਹ ਮਾਰਦੀ।
ਅਗੇ ਜ਼ਰਾ ਹੋ ਖਾਂ ਲਈਏ ਪ੍ਰਖ ਨਿਸ਼ਾਨ ਇਹਦਾ,
ਹੋਈ 'ਡਲੇ' ਤਾਈਂ ਏਦਾਂ ਆਗਿਆ ਦਾਤਾਰ ਦੀ।
ਪਾਣੀ ਪਾਣੀ ਹੋਜਾ, ਰੰਗ ਹੋ ਗਿਆ ਸੁਫੈਦ ਪੂਣੀ,

ਲੱਥ ਗਈ ਖੁਮਾਰੀ ਸਾਰੀ ਚੜ੍ਹੀ ਹੰਕਾਰ ਦੀ।
ਜੰਗ ਵਿਚ ਸਦਦੇ ਤਾਂ ਲਾਹੁੰਦਾ ਘਾਣ ਵੈਰੀਆਂ ਦੇ,
ਜਾਣ ਬੁਝ ਕੌਣ ਬਹੇ ਗੋਦੀ ਹੋਣਹਾਰ ਦੀ।
ਸਾਰੇ ਸਿਖਾਂ ਸੇਵਕਾਂ ਨੂੰ ਆਖ ਆਖ ਥਕ ਗਿਆ,
ਕਿਸੇ ਵੀ ਨਾਂ ਰਖੀ ਲਾਜ ਮਾਨੀ ਸਰਕਾਰ ਦੀ।

{ਗੁਰੂ ਜੀ ਦਾ ਸਿੰਘਾਂ ਨੂੰ ਹੁਕਮ}—ਬੈਂਤ

ਡਰਨਾ ਮੌਤ ਤੋਂ ਕੰਮ ਨਹੀਂ ਸੂਰਮੇ ਦਾ,
ਐਵੇਂ ਫੁਲਿਆ ਫਿਰੇਂ ਗੁਮਾਨ ਅੰਦਰ।
ਮੇਰੇ ਖਾਲਸੇ ਦੀ ਤੇਰੇ ਜਿਹਾਂ ਨੇ ਕੀਹ,
ਕਰਨੀ 'ਡਲਿਆ' ਰੀਸ ਜਹਾਨ ਅੰਦਰ।
ਜੰਮਣ ਮਰਨ ਤੋਂ ਸਿੰਘ ਨੂੰ ਰਹਿਤ ਕੀਤਾ,
ਦੇਕੇ ਬੀਰਤਾ ਖੰਡੇ ਦੀ ਪਾਨ ਅੰਦਰ।
ਨਵੀਂ 'ਰਫਲ' ਦੀ ਆਉ ਮੈਂ ਪਰਖ ਕਰਨੀ,
ਕੋਈ ਗੁਰੂ ਕਾ ਸਿੰਘ ਮੈਦਾਨ ਅੰਦਰ।
ਕੰਘੇ ਫੇਰ ਦਸਤਾਰਾਂ ਸਜਾ ਰਹੇ ਸਨ,
ਵੀਰ ਸਿੰਘ, ਜੀਵਨ ਸਿੰਘ ਸ਼ੇਰ ਦੋਵੇਂ
ਬਰਕਤ ਸਿੰਘਾ ਪ੍ਰੀਤਮ ਦਾ ਹੁਕਮ ਸੁਣਦੇ,
ਹੋ ਗਏ ਦੌੜ ਅਗੇ ਇਕੋ ਵੇਰ ਦੋਵੇਂ

{ਤਥਾ}

ਝਟ ਪਟ ਖੋਹਲ ਦਿਤੇ ਬੀੜੇ ਛਾਤੀਆਂ ਦੇ,
ਲਗੇ ਹਸਕੇ ਗੋਲੀਆਂ ਖਾਨ ਦੋਵੇਂ
ਚੁਕ ਚੁਕ ਅੱਡੀਆਂ ਨੂੰ ਉੱਚੇ ਹੋਂਵਦੇ ਨੇ,
ਗੁਰੂ ਗੋਦ ਦਾ ਪਾਣ ਲਈ ਮਾਨ ਦੋਵੇਂ

ਸਾਡੇ ਨਾਮ ਖਾਤਰ ਬੰਸ ਵਾਰਿਆ ਜਿਸ,
ਉਹਦੇ ਨਾਮ ਤੋਂ ਹੋਈਏ ਕੁਰਬਾਨ ਦੋਵੇਂ।
ਕਲਗੀਧਰ ਦੀ ਸ਼ਮਾਂ ਤੋਂ ਬਰਕਤ ਸਿੰਘਾ,
ਆਏ ਜਿਂਵਾਂ 'ਪਰਵਾਨੇ' ਘੁਮਾਨ ਦੋਵੇਂ।
ਗੁਰਾਂ ਆਖਿਆ ਵੇਖ ਲੈ 'ਡਲਿਆ ਉਏ,
ਸਿੰਘਾ ਹੱਦ ਤੋਂ ਪਿਆਰ ਟਪਾ ਦਿਤਾ।
ਏਨੀ ਕਹਿੰਦਿਆਂ ਹੀ ਦਿਤਾ ਨਪ ਘੋੜਾ,
ਸਿਰਾਂ ਉਤੋਂ ਨਿਸ਼ਾਨਾ ਲੰਘਾ ਦਿਤਾ।

(ਡਲੇ ਨੇ ਸਿੰਘ ਸਜਨਾ)

ਡਲਾ, 'ਡਲ' ਸੀ ਸੁੰਞੀ ਪ੍ਰੇਮ ਬਾਝੋਂ,
ਇਕੋ ਚੋਟ ਦੇ ਨਾਲ ਭਰਪੂਰ ਹੋਇਆ।
ਚਰਨੀ ਡਿਗ ਕਹਿੰਦਾ ਜਾਨੀ ਜਾਨ ਬਖਸ਼ੋ,
ਸ਼ਰਧਾ ਉਪਜ ਆਈ ਭਰਮ ਦੂਰ ਹੋਇਆ।
ਸ਼ੀਸ਼ੇ ਵਾਂਗਰਾਂ ਹੋਇਆ ਜਾਂ ਚਿਤ ਨਿਰਮਲ,
ਨਦਰ ਸਾਈਂ ਦੀ ਵਿਚ ਮਨਜ਼ੂਰ ਹੋਇਆ।
ਗੁਰਾਂ ਮੇਹਰ ਕਰਕੇ ਅੰਮ੍ਰਤ ਬਖਸ਼ ਦਿਤਾ,
ਹਿਰਦੇ ਸ਼ਾਂਤ ਆਈ ਨੂਰੋ ਨੂਰ ਹੋਇਆ।
'ਦੱਲ ਸਿੰਘ' ਨਾਮ ਦਾਤਾਰ ਨੇ ਰਖ ਦਿਤਾ,
ਸੇਵਾ ਨਾਲ ਪ੍ਰੇਮ ਦੇ ਕਰਨ ਲਗਾ।
ਜਨਮ ਮਰਨ ਤੋਂ ਰਹਿਤ 'ਅਨੰਦ' ਹੋਇਆ,
ਜਦੋਂ ਆਨ ਦਸ਼ਮੇਸ਼ ਦੀ ਸ਼ਰਨ ਲਗਾ।

(ਬਹਾਦਰ ਸ਼ਾਹ ਨੇ ਗੁਰਾਂ ਦੀ ਸ਼ਰਨੀ ਡਿਗਨਾ)-ਪਉੜੀ

ਫਗਣ ਸੰਮਤ ਤਰੇਠ ਵਿਚ, ਆ ਵਰਤਿਆ ਕਾਰਾ।

ਸੀਨਾ ਜ਼ੋਰ ਔਰੰਗਜ਼ੇਬ, ਪਾਪੀ ਹਤਿਆਰਾ।
ਦਖਣ ਵਿਚ ਸੰਸਾਰ ਤੋਂ, ਕਰ ਗਿਆ ਕਿਨਾਰਾ।
ਪੁਤਰਾਂ ਵਿਚ ਆ ਰਾਜ ਤੋਂ, ਪਿਆ ਸ਼ੋਰ ਕਰਾਰਾ।
ਬਹਿ ਗਿਆ ਆਪੀਂ ਤਖਤ ਤੇ,ਉਠ 'ਆਜ਼ਮ ਤਾਰਾ'।
ਏਹ ਭੀ ਪੈਦੇ ਵਾਂਗਰਾਂ, ਸੀ ਜ਼ਾਲਮ ਭਾਰਾ।
*ਛੋਟਾ ਭਾਈ ਮਾਰਿਆ, ਇਸ ਦੇਕੇ ਲਾਰਾ।
'ਬਹਾਦਰ ਸ਼ਾਹ' ਸਰਹੱਦ ਵਿਚ, ਦੁਖ ਸੁਣਦੇ ਸਾਰਾ।
ਮਾਰੋ ਮਾਰ ਪੁਕਾਰਦਾ, ਲੈ ਲਸ਼ਕਰ ਭਾਰਾ।
ਸ਼ਰਨ ਗੁਰਾਂ ਦੀ ਆ ਪਿਆ, ਪਰ ਡਰਦਾ ਮਾਰਾ।

(ਗੁਰੂ ਜੀ ਨਾਲ ਅਹਿਦਨਾਮਾ) ਬੈਂਤ

'ਸ਼ਾਹ ਜਹਾਨ ਪੁਰ' ਆ 'ਸ਼ਾਹ' ਨੇ ਗੁਰਾਂ ਅਗੇ,
ਰੋ ਰੋ ਕੀਤੀਆਂ ਹਾਲ ਦੁਹਾਈਆਂ ਜੀ।
ਛੋਟੇ ਭਾਈ ਨੇ ਲੈ ਲਿਆ ਤਖਤ ਮੇਰਾ,
ਧੋਖੇ ਨਾਲ ਕਰਕੇ ਚਤਰਾਈਆਂ ਜੀ।
ਮੇਰੇ ਬਾਪ ਨੇ ਜਿਨਾਂ ਦੇ ਨਾਲ ਰਲਕੇ,
ਹੈਨ ਸਖਤੀਆਂ ਤੁਸਾਂ ਤੇ ਢਾਈਆਂ ਜੀ।
ਜਾਵਾਂ ਜਿਤ ਤਾਂ ਸਾਰੀਆਂ ਉਹ ਢਕਾਂ,
ਜਾਵਨ ਤੁਸਾਂ ਦੇ ਹਥ ਪਕੜਾਈਆਂ ਜੀ।
ਜਿਨਾਂ ਜ਼ੁਲਮ ਤੁਸਾਡੜੇ ਨਾਲ ਕੀਤੇ,
ਫੜਕੇ ਕੁਤਿਆਂ ਕੋਲੋਂ ਪੜਵਾਉ ਬੇਸ਼ੱਕ।
ਸੁਚਾ ਨੰਦ, ਵਜ਼ੀਰ ਖਾਂ, ਭੀਮ ਚੰਦ ਨੂੰ,
ਉਤੇ ਸੂਲੀ ਦੇ ਤੁਸੀਂ ਚੜ੍ਹਾਉ ਏਸ਼ਕ।

*ਕਾਮਬਖਸ਼ ਨੂੰ ਧੋਖੇ ਨਾਲ ਸਦਕੇ ਕਤਲ ਕਰਵਾ ਦਿਤਾ।

(ਤਥਾ)

ਸ਼ਰਨ ਆਏ ਦੀ ਰਖ ਲੌ ਪੈਜ ਦਾਤਾ,
ਮੇਰੀ ਕਰੋ ਮਦਦ ਕਿਰਪਾ ਧਾਰ ਕਰਕੇ।
ਮੇਰਾ ਹੱਕ ਹੈ ਲੈ ਦਿਉ ਤਖਤ ਮੈਨੂੰ,
'ਆਜ਼ਮ ਸ਼ਾਹ' ਵੈਰੀ ਮੇਰਾ ਮਾਰ ਕਰਕੇ।
ਦਮ ਅੰਤਲੇ ਤੀਕ ਮੈਂ ਕਰਾਂ ਸੇਵਾ,
ਬੇਸ਼ਕ ਸਿਖੀ ਵਧਾਓ ਪਰਚਾਰ ਕਰਕੇ।
ਪਰਜਾ ਨਾਲ ਇਨਸਾਫ ਦੀ ਹੋਏ ਵਰਤੋਂ,
ਪਖ ਸ਼ਰਾ ਦਾ ਵਿਚੋਂ ਨੁਵਾਰ ਕਰਕੇ।
ਸੂਬਾ ਇਕ ਤੁਸਾਨੂੰ ਮੈਂ ਦੇ ਦਿਆਂਗਾ,
ਜਿਥੇ ਬੈਠਕੇ ਕਰੋ 'ਅਨੰਦ' ਦਾਤਾ।
ਮੇਹਰਾਂ ਵਾਲੇ ਹੋ ਮੇਹਰ ਕਰ ਚਾਹੜ ਦੇਵੋ,
ਮੇਰੇ ਕਰਮਾਂ ਦਾ ਡੁਬਿਆ ਚੰਦ ਦਾਤਾ।

(ਗੁਰੂ ਜੀ)

ਸ਼ਾਹਾ ਆਪ ਆਇਓਂ ਮੰਗਣ ਅਸਾਂ ਕੋਲੋਂ,
ਪਲੇ ਅਸਾਂ ਦੇ ਭਲਾ ਕੀ ਪਾਏਂਗਾ ਤੂੰ।
ਸਾਨੂੰ ਲੋੜ ਨਾਂ ਆਹੁਦਿਆਂ ਸੂਬਿਆਂ ਦੀ,
ਟਹਿਲ ਅਸਾਂ ਦੀ ਕੇਹੜੀ ਕਮਾਏਂਗਾ ਤੂੰ।
ਨਾ ਕਰ ਫਿਕਰ ਮਿਲ ਜਾਏਗਾ ਤਖਤ ਤੈਨੂੰ,
ਬਾਦਸ਼ਾਹ ਭੀ ਠੀਕ ਅਖਵਾਏਂਗਾ ਤੂੰ।
ਸਾਡੇ ਨਾਲ ਜਿਨਾਂ ਧੋਖੇ ਜ਼ੁਲਮ ਕੀਤੇ,
ਕਰ ਇਕਰਾਰ ਜੇ ਢਕਾਂ ਪਕੜਾਏਂਗਾ ਤੂੰ।
ਵੈਰੀ ਵਿਚ ਮੈਦਾਨ ਦੇ ਮਾਰ ਤੇਰਾ,

ਧੌਂਸੇ ਫਤਹਿ ਦੇ ਤੇਰੇ ਵਜਾ ਦਿਆਂਗੇ।
ਤੇਰੇ ਰਾਹ ਵਿਚ ਰਹੇ ਨਾ ਰੋੜ ਕੋਈ,
ਹਥੀਂ ਆਪ ਤੈਨੂੰ ਤਿਲਕ ਲਾ ਦਿਆਂਗੇ।
(ਬਹਾਦਰ ਸ਼ਾਹ ਨੇ ਲਿਖ ਦੇਣਾ)
ਸੁਣਕੇ ਮਤਲਬੀ ਬੜਾ ਪ੍ਰਸੰਨ ਹੋਇਆ,
ਤੁਸੀਂ ਲਿਸਿਆਂ ਦੇ ਨਿਗਾਹਬਾਨ ਦਾਤਾ।
ਔਰੰਗਜ਼ੇਬ ਨੇ ਜਿਨਾਂ ਦੇ ਲਗ ਆਖੇ,
ਕੀਤੇ ਆਪ ਤੇ ਜ਼ੁਲਮ ਮਹਾਨ ਦਾਤਾ।
ਲੌ ਆ ਰਖ ਲੌ ਕੋਲ 'ਨੁਵਿਸ਼ਤ' ਮੇਰੀ,
*ਵੈਹਦੇ ਕੁਲ ਪੂਰੇ ਕੀਤੇ ਜਾਨ ਦਾਤਾ।
ਤਾਂਕਿ ਹਿੰਦੂਆਂ ਤੇ ਜ਼ੁਲਮ ਕਰਨ ਵਾਲਾ,
ਪੈਦਾ ਹੋਵੇ ਨਾਂ ਕੋਈ ਸ਼ੈਤਾਨ ਦਾਤਾ।

---

*ਜਿਨਾਂ ਨੇ ਗੁਰੂ ਜੀ ਨਾਲ ਜ਼ੁਲਮ ਕੀਤੇ, ਤੇ ਸ਼ਾਹ ਵਲੋਂ ਪਕੜਾਨ ਦੇ ਵੈਹਦੇ ਹੋਏ, ਉਹਨਾਂ ਦੇ ਨਾਮ ਇਸ ਪ੍ਰਕਾਰ ਹਨ–ਵਜ਼ੀਦ ਖਾਂ ਸੂਬਾ। ਕਰਮ ਚੰਦ ਫਗਵਾੜੀਆ । ਰਾਜਾ ਅਜਮੇਰ ਚੰਦ, ਭੀਮ ਚੰਦ, ਰਾਜਾ ਰਾਮ ਸਰਨ ਹੰਡੂਰੀਆ। ਜਾਨੀ ਖਾਂ, ਮਾਨੀ ਖਾਂ ਮੁਰੰਡੇ ਦੇ ਥਾਨੇਦਾਰ। ਗੰਗੂ, ਨਾਇਬ ਜਲੰਧਰੀ ਨਜ਼ਾਮਦੀਨ ਸੂਬਾ ਲਾਹੌਰ। ਦੀਵਾਨ ਸੁਚਾ ਨੰਦ, ਉਸਮਾਨ ਖਾਂ ਮੁਕਰਮ ਖਾਂ ਨੁਵਾਬ ਰੋਪੜ ਵਾਲਾ। ਸ਼ੰਮਸੁਖਾ ਬਜਵਾੜੇ ਵਾਲਾ ਜਮਾਲ ਖਾਂ ਹਲਵਾਰੇ ਵਾਲਾ । ਜ਼ਾਲਮ ਖਾਂ, ਫਤੇ ਖਾਂ ਕਸੂਰ ਵਾਲੇ। ਇਤਆਦਿਕ ੧੯ ਆਦਮੀ ਸਨ ਜੋ ਤਮਾਮ ਦਗਿਆਂ ਦੇ ਜ਼ੁਮੇਵਾਰ ਸਨ, ਗੁਰੂ ਜੀ ਏਹਨਾਂ ਨੂੰ ਫੜਕੇ ਸਜ਼ਾ ਦੇਣੀ ਚਾਹੁੰਦੇ ਸਨ।

'ਅਨੰਦ'

ਮੇਰੀ ਪੁਸ਼ਤ ਤੇ ਹੋਵੋਗੇ ਆਪ ਜੇਕਰ,
ਟੁਟ ਦੁਸ਼ਮਨਾਂ ਦੇ ਜਾਸਨ ਮਾਨ ਦਾਤਾ।
ਹੋਸੀ ਅਦਲ ਦਾ ਰਾਜ ਏਹ ਆਪ ਦਾ ਹੀ,
ਸੁਖੀ ਸੌਣਗੇ ਕੁਲ ਇਨਸਾਨ ਦਾਤਾ।

(ਗੁਰੂ ਜੀ ਨੇ ੨੫ ਸਿੰਘ ਨਾਲ ਮੋਰਚ ਬਨਾਣ ਲਈ ਭੇਜ ਦੇਣੇ)

ਹੋ ਗਏ ਅਹਿਦਨਾਮੇ ਦੁਹਾਂ ਧਿਰਾਂ ਅੰਦਰ,
ਕੀਤਾ ਮੂਜ਼ੀ ਤੇ ਫੇਰ ਇਤਬਾਰ ਦਾਤੇ।
ਪੰਝੀ ਸਿੰਘ ਤਿਆਰੀ ਲਈ ਭੇਜ ਦਿਤੇ,
ਢੰਗੀ ਜੰਗ ਦੇ ਬੜੇ ਹੁਸ਼ਿਆਰ ਦਾਤੇ।
ਜਦੋਂ ਟਾਕਰੇ ਤੇ ਉਤਰ ਪੈਣ ਫੌਜਾਂ,
ਪੁਜ ਜਾਵਾਂਗੇ ਕੀਤਾ ਇਕਰਾਰ ਦਾਤੇ।
'ਜੋ ਸ਼ਰਨ ਆਵੇ ਤਿਸ ਕੰਠ ਲਾਵੇ',
ਠੀਕ ਪਾਲਿਆ ਗੁਰੂ ਪਰਚਾਰ ਦਾਤੇ।
ਬਧੇ ਮੋਰਚੇ 'ਆਗਰੇ' ਕੋਲ ਆਕੇ,
ਤੋਪਾਂ ਬੀੜੀਆਂ ਖੁਲੇ ਮੈਦਾਨ ਅੰਦਰ।
ਆਜ਼ਮਸ਼ਾਹ ਵੀ ਫੌਜ ਲੈ ਬਰਕਤ ਸਿੰਘਾ,
ਪਿਆ ਟੁਟ ਭਰਾਉ ਤੇ ਤਾਨ ਅੰਦਰ।

(ਜੰਗ ਮਚਨਾ)–ਪਉੜੀ

ਰਣ ਵਿਚ ਫੌਜਾਂ ਲਥੀਆਂ, ਪਈ ਚੋਟ ਨਗਾਰੇ।
ਜੁਟੇ ਮੁਗਲ ਦੁਪਾਸਿਓਂ ਜ਼ੋਰਾਵਰ ਭਾਰੇ।
ਭੱਟੀ, ਰੰਗੜ, ਰਾਜਪੂਤ, ਮਾਰਨ ਲਲਕਾਰੇ।
ਗੜ ਗੜ ਤੋਪਾਂ ਗੜਕੀਆਂ, ਪੈ ਧੁੰਧ ਗੁਬਾਰੇ।
ਜਿਉਂ ਬਦਲਾਂ ਚ ਬਿਜਲੀਆਂ ਮਾਰਨ ਲਿਸ਼ਕਾਰੇ।

ਇਤੂੰ ਲਹੂਆਂ ਤੇ ਸੂਰਮੇ, ਫਿਰ ਤੇਗਾਂ ਤਾਰੇ।
ਪੈਂਦੇ ਗੋਲੇ ਗਜ਼ਬ ਦੇ, ਬਰਸਨ ਅੰਗਿਆਰੇ।
ਦੜ ੨ ਡਿਗਣ ਸੂਰਮੇ, ਜਿਉਂ ਢਹਿਣ ਮੁਨਾਰੇ।

[ਤਬਾ]

'ਆਜ਼ਮ ਸ਼ਾਹ' ਦੀ ਫੌਜ ਨੇ, ਬਲ ਅਪਨਾ ਪਾਇਆ।
ਦੰਮ ਬਹਾਦਰ ਸ਼ਾਹ ਦਾ, ਨੱਕ ਅੰਦਰ ਆਇਆ।
ਮਾਰੇ ਗੋਲੇ ਗਜ਼ਬ ਦੇ, ਤੋਫਾਨ ਮਚਾਇਆ।
ਭੌਂ ਭੌਂ ਵੇਖੇ ਗੁਰਾਂ ਵਲ, ਕਰ ਰਹਿਮ ਖੁਦਾਇਆ।
ਪੈਰ ਫੌਜ ਦੇ ਉਖੜੇ, ਸੀ ਦਿਲ ਘਬਰਾਇਆ।
ਇਤਨੇ ਨੂੰ ਆ ਖਾਲਸੇ, 'ਰਣਜੀਤ' ਵਜਾਇਆ।
ਤੀਰਾਂ ਵਾਲਾ ਗੁਰਾਂ ਨੇ, ਆ ਮੀਂਹ ਬਰਸਾਇਆ।
'ਸ਼ਾਹ ਆਜ਼ਮ' ਨੂੰ ਵਿੰਨਕੇ, ਫੜ ਧਰਤ ਲਟਾਇਆ।

(ਬਹਾਦਰ ਸ਼ਾਹ ਨੇ ਤਖਤ ਬੈਠਣਾ)

ਸ਼ਾਹ ਆਜ਼ਮ ਦੇ ਡਿਗਦਿਆਂ ਦਲ ਭੱਜੇ ਸਾਰੇ।
ਹਥ ਏਸਦੇ ਆ ਗਏ, ਸਮਿਆਨੇ ਭਾਰੇ।
ਮਾਲਕ ਬਾਝੋਂ ਕਦੇ ਨਾਂ ਦਲ ਲੜਨ ਵੰਗਾਰੇ।
ਵੜੇ ਜਾ ਦਿਲੀ ਖਾਲਸੇ ਛਡਕੇ ਜੈਕਾਰੇ।

(ਬਹਾਦਰ ਸ਼ਾਹ ਨੇ ਵੈਹਦੇ ਤੋਂ ਫਿਰ ਜਾਣਾ)

ਬੈਠਾ ਪਾਤਸ਼ਾਹ ਤਖਤ ਤੇ ਗਦਰ ਮੁੱਕਾ
ਜਾਨੀ ਜਾਨ ਦਾ ਮਨ ਪਰਚਾਨ ਲਗਾ।
ਬਾਪ ਵਾਂਗਰਾਂ ਹੋ ਬੇਈਮਾਨ ਗਿਆ
ਕੰਨੀ ਵੈਹਦਿਆਂ ਤੋਂ ਕਤਰਾਨ ਲਗਾ।
ਢਕਾਂ ਦਿਤਿਆਂ ਵਧ ਫਸਾਦ ਜਾਸੀ

ਮਨ ਅਪਨੇ ਵਿਚ ਘਬਰਾਨ ਲਗਾ।
ਭੁਲ ਗੁਰਾਂ ਦਾ ਤੇਜ ਪ੍ਰਤਾਪ ਗਿਆ,
ਪਾਪੀ ਖੌਫ ਮਤਹਿਤਾਂ ਦਾ ਖਾਨ ਲਗਾ।
ਭੜੇ ਨਿਤ ਸ਼ਿਕਾਰ ਤੇ ਹੋਣ ਖੇਡਾਂ,
ਗਲਾਂ ਵਿਚ ਜਾਂਦਾ ਵੇਲੇ ਟਾਲਦਾ ਸੀ।
ਪਿਆਰੇ ਰਾਜਿਆਂ ਨੂੰ ਰਾਜ ਬਰਕਤ ਸਿੰਘਾ,
ਉਹਨੂੰ ਦੁਖ ਕੀਹ ਗੁਰਾਂ ਦੇ ਹਾਲਦਾ ਸੀ।

[ਤਥਾ]

ਲੋਭ ਦੇਕੇ ਜਗੀਰਾਂ ਦਾ ਸਤਿ_ਰਾਂ ਨੂੰ,
ਮੂੜ ਚਾਂਹਵਦਾ ਹੈਸੀ ਫਸਾ ਲਈਏ।
ਹੌਲੀ ਹੌਲੀ ਮੁਕਾਵੀਏ ਕੁਲ ਜ਼ਾਲਮ,
ਪੈਰ ਗੁਰੂ ਜੀ ਪਹਿਲੇ ਟਕਾ ਲਈਏ।
ਸੂਬੇ, ਰਾਜਿਆਂ ਦੇ ਨਾਲ ਲਾ ਮਥੇ,
ਨਾਂ ਮੁਸੀਬਤਾਂ ਹੋਰ ਗਲ ਪਾ ਲਈਏ।
ਦੱਖਣ ਵਿਚ ਮਰਹੱਟਿਆਂ ਸ਼ੋਰ ਪਾਇਆ,
ਪਹਿਲਾਂ ਉਧਰੋਂ ਗ਼ਦਰ ਦਬਾ ਲਈਏ।
ਪ੍ਰੀਤਮ ਆਖਦੇ ਦੇਖ ਵਿਚਾਰ ਕਰਕੇ,
ਰਾਜ ਭਾਗ ਦੀ ਸਾਨੂੰ ਨਾਂ ਭੁਖ ਸ਼ਾਹਾ।
ਬੇ-ਗੁਨਾਹ ਬਚੇ ਸ਼ੀਰ ਖੋਰ ਮਾਰੇ,
ਸਾਨੂੰ ਰੜਕਦਾ ਉਹਨਾਂ ਦਾ ਦੁਖ ਸ਼ਾਹਾ।

[ਤਥਾ]

ਸਾਧ ਸੰਗਤ ਦੇ ਚਰਨਾਂ ਦੀ ਧੂੜ ਅੰਦਰ,
ਹੈਨ ਸਤਾਂ ਵਲਾਇਤਾਂ ਦੇ ਰਾਜ ਸ਼ਾਹਾ।

ਝੂਠੇ ਸੂਬਿਆਂ ਅਤੇ ਜਗੀਰਾਂ ਦੇ ਲਈ,
ਕਿਉਂ ਕੰਗਾਲਾਂ ਦੇ ਹੋਈਏ ਮੁਹਤਾਜ ਸ਼ਾਹਾ।
ਮਤਲਬ ਕਰਕੇ ਵਹਿਦਾ ਫਰੋਸ਼ ਹੋਇਓਂ,
ਤੇਰਾ ਗਿਆ ਉੱਘੜ ਸਾਰਾ ਪਾਜ ਸ਼ਾਹਾ।
ਜੇਹੜੇ ਰਾਜ ਖਾਤਰ ਤੂੰ ਬੇ-ਧਰਮ ਹੋਇਓਂ,
ਨਾਂ ਏਹ ਰਹਿਣਗੇ ਰਾਜ ਤੇ ਸਾਜ ਸ਼ਾਹਾ।
ਜੇਹੜਾ ਕੰਮ ਤੂੰ ਪਾਜੀਆ ਸਮਝਦਾ ਏਂ,
ਨਾਗ ਛੇੜ ਸੁਤੇ ਗਲੇ ਪਾ ਲੈਣਾ।
ਅਸਾਂ ਇਕ ਹੀ 'ਬੰਦੇ' ਨੂੰ ਹੁਕਮ ਦੇਕੇ.
ਦਿਨਾਂ ਵਿਚ ਏਹ ਕੰਮ ਕਰਵਾ ਲੈਣਾ।

[ਤਬਾ]

ਇਕ ਦਿਨ ਸਤਿਗੁਰਾਂ ਨੂੰ ਖੁਸ਼ੀ ਕਰਨ ਲਈ,
ਸ਼ਾਹ ਹੀਰਾ ਕੀਮਤੀ ਭੇਟ ਝੜਾਂਵਦਾ ਏ।
ਡਿਠਾ ਹੋਸੀ ਨਾਂ ਗੁਰਾਂ ਨੇ ਕਦੇ ਹੀਰਾ,
ਫੁਲਾ ਚਿਤ ਅੰਦਰ ਨਾਂ ਸਮਾਂਵਦਾ ਏ।
ਜਾਨੀ ਜਾਨ ਸਤਿਗੁਰ ਮਾਨ ਤੋੜਨੇ ਲਈ,
ਜਮਨਾ ਵਿਚ ਹੀਰਾ ਚਾ ਵਗਾਂਵਦਾ ਏ।
ਹੀਰਾ ਵੇਖ ਰੁੜਿਆ ਮੂੜ ਬਰਕਤ ਸਿੰਘਾ,
ਬੜਾ ਮਨ ਅੰਦਰ ਪਛੋਤਾਂਵਦਾ ਏ।
ਕਦਰ-ਦਾਨ ਜੇ ਹੁੰਦੇ ਤਾਂ ਕਦਰ ਕਰਦੇ,
ਏਹਨਾਂ ਸਮਝਿਆ ਹੋਵੇਗਾ ਰੋੜ ਕੋਈ।
ਭਾੜੇ ਭੰਗ ਦੇ ਸ਼ੰਕਰ ਸੀ ਰੋਹੜ ਦੇਣਾ,
ਭੇਟਾ ਚਾਹੜਨੇ ਦੀ ਨਹੀਂ ਸੀ ਲੋੜ ਕੋਈ।

[ਹੀਰਾ ਕਢਕੇ ਦਿਖਾ ਦੇਣਾ]

ਲਖ ਵੇਦਨਾ ਮੁਗਲ ਦੇ ਆਤਮੇ ਦੀ,
ਲਗੇ ਕਹਿਣ ਸਤਿਗੁਰ ਮੇਹਰਬਾਨ ਪਿਆਰੇ।
ਲਵੋ ਕਢ ਹੀਰਾ ਵਿਚੋਂ ਬੁਕ ਭਰਕੇ,
ਹੋਕੇ ਖੜੇ ਹੋ ਕਾਹਨੂੰ ਹੈਰਾਨ ਪਿਆਰੇ।
ਭਰਿਆ ਬੁਕ ਜਾਂ ਪਾਣੀ ਚੋਂ ਪਾਤਸ਼ਾਹ ਨੇ,
ਕੌਤਕ ਇਕ ਡਿਠਾ ਆਲੀਸ਼ਾਨ ਪਿਆਰੇ।
ਵੈਸੇ ਹੀਰਿਆਂ ਦਾ ਗਿਆ ਬੁਕ ਭਰਿਆ,
ਆਵੇ ਸਮਝ ਨਾ ਕਰੇ ਪਹਿਚਾਨ ਪਿਆਰੇ।
ਦਾਤੇ ਕਿਹਾ ਦੂਜੇ ਵਿਚੇ ਸੁਟ ਦੇਵੋ,
ਲਵੋ ਆਪਣਾ ਕੱਢ ਸੰਜਾਨ ਪਿਆਰੇ।
ਬਰਕਤ ਸਿੰਘ ਚਰਨਾਂ ਉਤੇ ਡਿਗ ਪਿਆ,
ਲਵੋ ਬਖਸ਼ ਹਾਂ ਮੂੜ ਨਾਦਾਨ ਪਿਆਰੇ।

----

ਮਹਿਮਾਂ ਵੇਖ ਤ੍ਰਿਲੋਕੀ ਦੇ ਪਾਤਸ਼ਾਹ ਦੀ,
ਹੋਇਆ ਜ਼ਰਾ ਨਾਂ ਦੂਰ ਅਗਿਆਨ ਓਹਦਾ।
ਵੈਰੀ ਮਾਰ ਜਿਸਨੇ ਤਾਜ ਤਖਤ ਦਿਤਾ,
ਰਾਈ ਜਿੰਨਾ ਨਾਂ ਜਾਤਾ ਅਹਿਸਾਨ ਓਹਦਾ।
ਅਸਲ ਵਿਚ ਔਰੰਗੇ ਦੇ ਵਾਂਗਰਾ ਈ,
ਹਿਰਦਾ ਅੰਦਰੋਂ ਸੀ ਬੇਈਮਾਨ ਓਹਦਾ।
ਵਕਤ ਨਾਲ ਬਹਾਨਿਆਂ ਕਢ ਰਿਹਾ,
ਬੇਮੁਖ ਹੋ ਗਿਆ ਨਫਸ ਸ਼ੈਤਾਨ ਓਹਦਾ।
ਦਾਤੇ ਆਖਿਆ ਅਸੀਂ ਤਾਂ ਚਾਂਹਵਦੇ ਸਾਂ,

ਫੜਨੀ ਪਵੇ ਨਾਂ ਫੇਰ ਤਲਵਾਰ ਪਿਆਰੇ।
ਅਸੀਂ ਆਪ ਹੀ ਆਪਨਾ ਭੇਜ 'ਬੰਦਾ',
ਕਰ ਲਵਾਂਗੇ ਠੀਕ ਸੁਧਾਰ ਪਿਆਰੇ।

[ਗੁਰੂ ਜੀ ਨੇ ਨਾਦੇੜ ਨੂੰ ਚਲੇ ਜਾਣਾ]

ਏਥੋਂ ਚਲਕੇ ਸਿਧੇ ਨਾਦੇੜ ਪੁਜੇ,
'ਮਾਧੋ ਦਾਸ' ਦੇ ਡੇਰੇ ਵਿਚ ਆਂਵਦੇ ਨੇ।
ਕਰਾਮਾਤ ਭਾਰੀ ਵਾਲਾ ਸਾਧ ਸੀ ਏਹ,
ਦੁਨੀਆਂ-ਦਾਰ ਸਾਧੂ ਖੌਫ ਖਾਂਵਦੇ ਨੇ।
ਪ੍ਰੀਤਮ ਬੈਠ ਗਏ ਉਸਦੇ ਪਲੰਘ ਉਤੇ,
ਸਿੰਘ ਬਕਰੇ ਪਕੜ ਝਟਕਾਂਵਦੇ ਨੇ।
ਸੇਵਕ ਸਾਧ ਦੇ ਜਾਇਕੇ ਬਰਕਤ ਸਿੰਘਾ,
ਸਾਰਾ ਖੋਹਲ ਅਹਿਵਾਲ ਸੁਣਾਂਵਦੇ ਨੇ।
ਮਾਧੋ ਦਾਸ ਨੇ ਬੀਰਾਂ ਨੂੰ ਹੁਕਮ ਦਿਤਾ,
ਆਕੇ ਮਾਇਆ ਦਾ ਪਲੰਘ ਉਲਟਾਨ ਲਗੇ।
ਚਾਰ ਤੀਰ ਗਡੇ ਗੁਰਾਂ ਚਵੀਂ ਪਾਸੀਂ,
ਪਲੰਘ ਹਿਲਦਾ ਨਾਂ ਜ਼ੋਰ ਲਾਨ ਲਗੇ।

[ਮਾਧੋ ਦਾਸ ਨੇ ਪੈਰੀਂ ਪੈਣਾ]

ਬਲ ਪਰਖ ਜਦੋਂ ਨਿਰਬਲ ਹੋਗਿਆ ਓਹ,
ਗਈ ਪੇਸ਼ ਨਾਂ ਗੁਰੂ ਬਲਵਾਨ ਉੱਤੇ।
ਹਥ ਜੋੜ ਕਾਹੰਦਾ ਨਿਮਸ਼ਕਾਰ ਕਰਕੇ,
ਕੀਤੀ ਮੇਹਰ ਜੇ ਬੜੀ ਨਾਦਾਨ ਉੱਤੇ।
ਬਖਸ਼ੋ ਹੁਕਮ ਕੁਝ ਆਪਦੀ ਕਰਾਂ ਸੇਵਾ,
ਜਨਮ ਸਫਲ ਹੋ ਜਾਵੇ ਜਹਾਨ ਉੱਤੇ।

ਬੂਹੇ ਖੋਹਲ ਦਿਤੇ ਮੇਰੀ ਸਫਲਤਾ ਦੇ,
ਚਰਨ ਪਾਇਕੇ ਆਪੀਂ ਮਕਾਨ ਉੱਤੇ।
ਬੋਲੇ ਹੱਸ ਪ੍ਰੀਤਮ ਭਾਈ ਕੌਣ ਹੈਂ ਤੂੰ,
ਕੀਹ ਏ ਨਾਮ ਤੇ ਕੀਹ ਏ ਰੁਜ਼ਗਾਰ ਤੇਰਾ।
ਖੁਸ਼ ਹੋਵੇਂ ਹੇਠੀ ਕਰਕੇ ਸਾਧੂਆਂ ਦੀ,
ਭੁਲਿਆ-ਲੋਕਾ! ਏਹ ਕੈਸਾ ਵਿਹਾਰ ਤੇਰਾ।

[ਮਾਧੋ ਦਾਸ ਦੀ ਬੇਨਤੀ]

'ਬੰਦਾ' ਆਪ ਦਾ ਸਾਧ ਗਰੀਬ ਜਿਹਾ,
ਨੀਵਾਂ ਸੀਸ ਕਰਕੇ ਨਿਮਸ਼ਕਾਰ ਕਰਦਾ।
ਮੇਰੇ ਵਸ ਤੋਂ ਗਲ ਬੇਵਸ ਹੋਈ,
ਭਾਲ ਆਪ ਦੀ ਸੀ ਸੇਵਾਦਾਰ ਕਰਦਾ।
ਜੰਮੂ ਪੁਨਛ ਦਾ ਜਨਮ ਗ਼ਰੀਬ ਦਾ ਹੈ,
ਬੈਠ ਜੰਗਲੀ ਭਜਨ ਕਰਤਾਰ ਕਰਦਾ।
ਸੁਤਾ ਵਿਚ ਅਗਿਆਨ ਦੇ ਬਰਕਤ ਸਿੰਘਾ,
ਮਨਮਤ ਦੇ ਰਿਹਾ ਵਿਹਾਰ ਕਰਦਾ।
ਦਾਤੇ ਆਖਿਆ 'ਬੰਦਾ' ਜੇ ਅਸਾਂ ਦਾ ਤੂੰ,
ਲਗ ਜਾਵੇਂਗਾ ਜਿਧਰ ਲਗਾਵਾਂਗੇ ਦਸ।
ਸੇਵਾਦਾਰ ਨਾਂ ਹੁਕਮ ਨੂੰ ਕਰਨ ਹੁਜਤ,
ਭਜ ਪਵੇਂਗਾ ਜਿਧਰ ਭਜਾਵਾਂਗੇ ਦਸ।

[ਬੰਦੇ ਦੀ ਬੇਨਤੀ]

'ਬੰਦਾ' ਆਪਦਾ ਹੋ ਗਿਆ ਜਦੋਂ ਹਾਂ ਮੈਂ,
ਕੇਹੜੀ ਗਲ ਦਾ ਫੇਰ ਇਨਕਾਰ ਸੁਵਾਮੀ।
ਤਨ, ਮਨ, ਧਨ, ਹਾਜ਼ਰ ਤਿੰਨੇ ਥੋਕ ਮੇਰੇ,

ਸੇਵਾ ਲਈ ਹਰ ਘੜੀ ਤਿਆਰ ਸੁਵਾਮੀ।
ਪਿਛਲੇ ਔਗਣਾਂ ਦਾ ਖਿਮਾ ਦਾਨ ਬਖਸ਼ੋ,
ਛਡੀ ਸਦਾ ਲਈ ਹੇਠੀ ਦੀ ਕਾਰ ਸੁਵਾਮੀ।
ਜੋ ਕੁਝ ਲਭਦਾ ਸਾਂ, ਪਿਆ ਲਭ ਮੈਨੂੰ,
ਸੜਦਾ ਚਿਤ ਹੋਇਆ ਠੰਡਾ ਠਾਰ ਸੁਵਾਮੀ।
ਬਣਿਆ ਰਹਾਂਗਾ 'ਬੰਦਾ' ਮੈਂ ਅੰਤ ਤੋੜੀ,
'ਸੇਵਾ' ਸਮਝ ਮੈਨੂੰ 'ਸੇਵਾਦਾਰ' ਬਖਸ਼ੋ।
ਚਿਤ ਚੰਦਰੇ ਦੀ ਕਾਲੋਂ ਲਥ ਜਾਵੇ,
ਸਾਕੀ ਬਾਟਿਓਂ ਜੇ ਘੁਟ ਚਾਰ ਬਖਸ਼ੋ।

[ਅੰਮ੍ਰਿਤ ਛਕਾਣਾ]

ਜਾਨੀ ਜਾਨ ਨੇ ਅੰਮ੍ਰਿਤ ਤਿਆਰ ਕਰਕੇ,
ਓਹਨੂੰ ਬੁਤ ਤੋਂ 'ਬੰਦਾ' ਬਣਾ ਦਿਤਾ।
ਲਬੀ ਸੰਧਿਆ ਹੋ ਗਿਆ ਸ਼ੇਰ ਬਬਰ,
ਪੈਰੋਂ ਸਿਰੇ ਤਕ ਵੇਸ ਪਲਟਾ ਦਿਤਾ।
ਅਣਖ ਜਾਗ ਉਠੀ ਸੀਨੇ ਵਿਚ ਓਹਦੀ,
ਪਲ ਵਿਚ ਖਟਿਓਂ ਮਿੱਠਾ ਸਜਾ ਦਿਤਾ।
ਗੁਰਬਖਸ਼ ਸਿੰਘ ਰਖਿਆ ਨਾਮ ਓਹਦਾ,
ਭਥਾ ਤੀਰਾਂ ਦਾ ਹਥ ਪਕੜਾ ਦਿਤਾ।
ਐਹ ਲੈ ਤੇਗ਼ ਸਾਡੀ ਜਾਹ ਪੰਜਾਬ ਅੰਦਰ,
ਕਰੀਂ ਸੋਧ ਦੁਸ਼ਟਾਂ ਹਤਿਆਰਿਆਂ ਦੀ।
ਇੱਟ ਇੱਟ ਢਾਹਕੇ ਕਰੀਂ ਬਰਕਤ ਸਿੰਘਾ,
ਸਰਹੰਦ ਦੇ ਉੱਚੇ ਮੁਨਾਰਿਆਂ ਦੀ।

----

# ਅਹਿਮਦ ਸ਼ਾਹ ਅਬਦਾਲੀ

## ਅਹਿਮਦ ਸ਼ਾਹ ਅਬਦਾਲੀ ਦਾ ਪਹਿਲਾ ਹੱਲਾ ੧੮੦੪ ਵਿਚ

### –ਤੇ ਕਾਰਨ–

ਦਿਲੀ ਹੋਈ ਢਿਲੀ ਸਿੰਘਾਂ ਨਾਲ ਲੜਕੇ,
ਐਪਰ ਪਾਪ ਨੇ ਪੈਰ ਫੈਲਾਏ ਬਹੁਤੇ।
ਮਨੀ ਸਿੰਘ ਤਾਰੂ ਸਿੰਘ ਜਹੇ ਧਰਮੀਆਂ ਦੇ,
ਕਾਜ਼ੀ ਕੁਤਿਆਂ ਨੇ ਮੋਛੇ ਪਾਏ ਬਹੁਤੇ।
ਕਿਤੇ ਸਿੰਘ ਫਿਰਦੇ ਕਿਤੇ ਮੁਗਲ ਫਿਰਦੇ,
ਦੁਖੀ ਲੋਕ ਹੋਕੇ ਕੁਰਲਾਏ ਬਹੁਤੇ।
ਜਾਨ ਹਿੰਦੂਆਂ ਦੀ ਆਈ ਮੌਤ ਦੇ ਮੂੰਹ,
ਹਥ ਗੁੰਡਿਆਂ, ਲੁਟ ਤੇ ਪਾਏ ਬਹੁਤੇ।
ਅਹਿਮਦ ਸ਼ਾਹ ਸੁਣਕੇ ਸੋਆਂ ਸਾਰੀਆਂ ਏਹ,
ਚੜਿਆ ਕਾਬਲੋਂ ਸੀ ਮਾਰੋ ਮਾਰ ਕਰਦਾ।
ਸਿੰਧ ਮਾਰ 'ਅਨੰਦ' ਲਾਹੌਰ ਵਲੇ,
ਪਿਆ ਉਲਟ ਉਹ ਅਤਿਆਚਾਰ ਕਰਦਾ।

### [ਲਾਹੌਰ ਤੇ ਕਬਜ਼ਾ]

ਬਿਜੇ ਖਾਨ ਸੂਬੇ ਕਢ ਫੌਜ ਅਗੋਂ,
ਕੀਤੀ ਰੋਕ ਸੀ ਕੁਛ ਦੁਰਾਨੀਆਂ ਦੀ।
ਕਾਇਮ ਰਹਿ ਨਾਂ ਸਕੀ ਧੜੰਮ ਢਹਿ ਪਈ,
ਕੰਧ ਬਣੀ ਹੋਈ ਬੇਈਮਾਨੀਆਂ ਦੀ।
ਖਾਕੇ ਮਾਰ ਸੂਬਾ ਡਿਗ ਪਿਆ ਪੈਰੀਂ,
ਦਲੀ ਗਾਲ ਨਾਂ ਜ਼ਰਾ ਅਭਮਾਨੀਆਂ ਦੀ।

ਬਰਕਤ ਸਿੰਘ ਹੰਕਾਰ ਦਾ ਸੀਸ ਨੀਂਵਾਂ,
ਲੱਥੀ ਝਟ ਖੁਮਾਰੀ ਤੁਫਾਨੀਆਂ ਦੀ।
ਬੂਹੇ ਕਿਲੇ ਦੇ ਖੋਹਲਕੇ ਆਪ ਸਾਰੇ,
ਊਠਾਂ ਉਤੇ ਸਾਮਾਨ ਲਦਾਏ ਹੱਥੀਂ।
ਦਾਰੂ ਨਾਲ ਚਲਣ ਵਾਲੇ ਤੀਰ ਸਾਰੇ,
ਕਢ ਵੈਰੀਆਂ ਤਾਈਂ ਪਕੜਾਏ ਹੱਥੀਂ।

[ਅਹਿਮਦ ਸ਼ਾਹ ਦਾ ਰੁਖ ਦਿਲੀ ਵਲ]

ਲੁਟ-ਮਾਰ ਲਾਹੌਰ ਕਰ ਗਿਲਜਿਆਂ ਨੇ,
ਦਿਲੀ ਵਲ ਨੂੰ ਫੇਰ ਧਿਆਨ ਕੀਤਾ।
ਧਨ ਮਾਲ ਦੇਕੇ ਜਾਨ ਛੁਟ ਗਈ,
ਸੂਬੇ ਨੀਚ ਨੇ ਸ਼ੁਕਰ ਮਹਾਨ ਕੀਤਾ।
ਮਸਤ ਹਾਥੀਆਂ ਵਾਂਗਰਾਂ ਜਾਨ ਗਿਲਜੇ,
ਖੌਫ ਮੌਤ ਦਾ ਸਿਰੋਂ ਵਿਸਾਰਿਆ ਜੀ।
ਬਰਕਤ ਸਿੰਘ ਹੰਕਾਰ ਦਾ ਸੀਸ ਨੀਵਾਂ,
ਜੋ ਹੰਕਾਰਿਆ ਅੰਤ ਉਹ ਮਾਰਿਆ ਜੀ।

[ਤਥਾ]

ਸਿੰਘ ਜੰਗਲਾਂ ਵਿਚ ਜਾ ਛਪੇ ਸਾਰੇ,
ਰਾਕਸ਼ ਕਾਬਲੀ ਧੂੜ ਧੁਮਾਈ ਜਾਂਦੇ।
ਇਜ਼ਤ ਆਬਰੂ ਰਹੀ ਨਾਂ ਕਿਸੇ ਦੀ ਵੀ,
ਲੁਟ ਮਾਰਕੇ ਧਨ ਲੁਕਾਈ ਜਾਂਦੇ।
ਕਹਿੰਦੇ ਤਖਤ ਦਿਲੀ ਅਜੋ ਸਾਂਭ ਲੈਣਾ,
ਏਸ ਚਾਉ ਉਤੇ ਨਾਹਰੇ ਲਾਈ ਜਾਂਦੇ।
ਵੇਲਾ ਤਾੜ ਰਹੇ ਖਾਲਸੇ ਮਾਰ ਵਾਲਾ,

ਜੋੜ ਮੇਲਕੇ ਦਲ ਵਧਾਈ ਜਾਂਦੇ।
ਕਹਿੰਦੇ ਦਲੀਆ ਅਬਦਾਲੀ ਦਾ ਕੀਤਾ ਨਾ ਜੇ
ਮੰਨਣੀ ਕਿਸੇ ਨਾ ਧੌਂਸ ਪੰਜਾਬੀਆਂ ਦੀ।
ਜੜ ਸਦਾ ਦੇ ਵਾਸਤੇ ਬਰਕਤ ਸਿੰਘਾ,
ਪੁਟ ਸੁਟਨੀ ਅਸਾਂ ਖਰਾਬੀਆਂ ਦੀ।

[ਦਿਲੀ ਦੇ ਲਸ਼ਕਰ]

ਦਿਲੀ ਵਿਚ ਜਾਕੇ ਸੂਹੇ ਖਬਰ ਦਿਤੀ,
ਗਿਲਜੇ ਆਂਵਦੇ ਢੋਲ ਵਜਾਂਵਦੇ ਨੇ।
ਸਾੜ ਫੂਕ ਕੇ ਦੇਸ਼ ਵੈਰਾਨ ਕੀਤਾ,
ਮਾਲ ਲੁਟ ਕਾਬਲ ਨੂੰ ਪੁਚਾਂਵਦੇ ਨੇ।
ਤਖਤ ਲੈਣ ਨੂੰ ਦਿਲੀ ਦਾ ਆ ਰਹੇ ਨੇ,
ਧੂੜਾਂ ਧੰਮੀਆਂ ਤੇ ਖੌਰੂ ਪਾਂਵਦੇ ਨੇ।
ਉਹਨਾਂ ਸਾਹਮਣੇ ਕਰੇ ਨਾਂ ਅੱਖ ਕੋਈ,
ਕਿਤੇ ਸਿੰਘ ਭੀ ਨਜ਼ਰ ਨਾਂ ਆਂਵਦੇ ਨੇ।
ਲੁਟ ਮਾਰ ਲਾਹੌਰ ਦੀ ਕਰ ਚੰਗੀ,
ਕਬਜ਼ਾ ਸਿੰਧ ਦੇ ਵਿਚ ਜਮਾ ਆਏ।
ਬਰਕਤ ਸਿੰਘ ਮੰਨੀ ਈਨ ਸਾਰਿਆਂ ਨੇ,
ਤੇਗਾਂ ਸੂਤਕੇ ਉਹ ਜੋਹੜੇ ਦਾ ਆਏ।

[ਤਬਾ]

ਚੜੇ ਦਿਲੀਓਂ ਦਲ ਮੁਕਾਬਲੇ ਤੇ,
ਰਾਜਪੂਤ ਭੀ ਨਾਲ ਵੰਗਾਰ ਆਂਦੇ।
ਜੋਧ ਪੁਰ ਤੋਂ ਰਾਜੇ ਅਜੀਤ ਸਿੰਘ ਨੇ,
ਲਸ਼ਕਰ ਆਪਣੇ ਕਰ ਤਿਆਰ ਆਂਦੇ।

ਚੜ੍ਹਿਆ ਮੀਰ ਮਨੂੰ ਬੀੜਾ ਜੰਗ ਦਾ ਚਾ,
ਹੋਰ ਨਾਲ ਚੁਣਵੇਂ ਸਰਦਾਰ ਆਂਦੇ।
ਬਰਕਤ ਸਿੰਘਾ ਸੁਣੀ ਰੱਬ ਖਾਲਸੇ ਦੀ,
ਵੈਰੀ ਵੈਰੀਆਂ ਲਈ ਕਰਤਾਰ ਆਂਦੇ।
ਝੰਡਾ ਕਢ ਇਸਲਾਮ ਦਾ ਮਾਰੇ ਨਾਹਰੇ,
ਸਰਹੰਦ ਨੇੜੇ ਪੁਜੇ ਆਨ ਭਾਈ।
ਮੂੰਹ ਮੋੜਨੇ ਲਈ ਦੁਰਾਨੀਆਂ ਦਾ,
ਬਹਿ ਗਏ ਪਰੇ ਬਣਕੇ ਮੁਸਲਮਾਨਭਾਈ।

[ਮੁਕਾਬਲਾ]

ਦੋਹਾਂ ਦਲਾਂ ਦਾ ਭੇੜ ਹੋ ਗਿਆ ਆਖਰ,
ਇਕ ਦੂਸਰੇ ਦੇ ਉਤੇ ਵਰਨ ਲਗੇ।
ਵਾਢ ਹੋਣ ਲਗੀ ਖੇਤਾਂ ਪਕਿਆਂ ਦੀ,
ਇਕ ਦੂਸਰੇ ਨੂੰ ਸਾਫ ਕਰਨ ਲਗੇ।
ਚੜ੍ਹੀ ਲੋਥ ਤੇ ਲੋਥ ਮੈਦਾਨ ਅੰਦਰ,
ਵਾਂਗ ਮੱਛੀਆਂ ਸੂਰਮੇ ਤਰਨ ਲਗੇ।
ਕੋਹਾਂ ਤੀਕ ਧਰਤੀ ਲਾਲੋ ਲਾਲ ਹੋਈ,
ਸਟਾਂ ਸਾਂਵੀਆਂ ਡਟਕੇ ਜਰਨ ਲਗੇ।
ਐਲੀ ਅਕਬਰ ਦੇ ਨਾਹਰੇ ਮਾਰ ਦੋਵੇਂ,
ਜੁਟੇ ਰਣ ਅੰਦਰ ਬੰਨ੍ਹ ਗਾਨਿਆਂ ਨੂੰ।
ਧੁੱਪ, ਪਾਲੇ, ਨਾਂ ਜ਼ਖਮਾਂ ਦਾ ਖੌਫ ਕੋਈ,
ਆਦਮ ਖਾਣੇ ਦੁਰਾਨੀ ਦੀਵਾਨਿਆਂ ਨੂੰ।

[ਤਥਾ]

ਹਿੱਕਾਂ ਵਾਂਗ ਪਹਾੜੀਆਂ ਡਾਹ ਗਿਲਜੇ,

ਤੇਗਾਂ ਖਾਂਵਦੇ ਨੇ ਮੁਸਲਮਾਨਾਂ ਦੀਆਂ।
ਪਰ ਨਾਂ ਵਹਿਸ਼ੀਆਂ ਤਾਈਂ ਵਿਚਾਰ ਏਨੀ
ਵੰਡਾਂ ਹੁੰਦੀਆਂ ਕਿਵੇਂ ਮੈਦਾਨਾਂ ਦੀਆਂ।
ਓਧਰ ਰਖਕੇ ਸੀਸ ਹਥੇਲੀਆਂ ਤੇ,
ਕੁਮਕਾਂ ਸਭ ਰਜਪੂਤਾਂ ਜੁਵਾਨਾਂ ਦੀਆਂ।
ਨਾਹਰੇ ਦੇਵਾਂ ਦੇ ਮਾਰਕੇ ਰੋਹ ਅੰਦਰ,
ਸਫਾਂ ਦਿਤੀਆਂ ਚੀਰ ਹੈਵਾਨਾਂ ਦੀਆਂ।
ਏਧਰ ਵਿਚ ਕ੍ਰੋਧ ਦੇ ਆ ਗਿਲਜੇ,
ਵਾਰਾਂ ਕਰਨ ਲਗੇ *'ਕੁਹਕ ਬਾਨਾਂ'ਦੀਆਂ।
ਮੂੰਹ ਅਪਨੇ ਵਲ 'ਅਨੰਦ' ਕਰ ਲੈ,
ਮੱਤਾਂ ਮਾਰੀਆਂ ਗਈਆਂ ਸ਼ੈਤਾਨਾਂ ਦੀਆਂ।
ਲਾਈ ਅੱਗ ਜਾਂ ਗਿਲਜਿਆਂ ਤੋੜਿਆਂ ਨੂੰ,
ਹੋ ਗਏ ਅਪਨੇ ਉਤੇ ਹੀ ਵਾਰ ਅਪਨੇ।
ਅੱਗ ਲਗ ਗਈ ਵਿਚ ਮੈਦਾਨ ਇਕ ਦਮ,
ਸਾੜ ਫੂਕ ਘਤੇ ਸਰਦਾਰ ਅਪਨੇ।
ਕਰਬਲਾਟ ਮੱਚੀ ਵਿਚ ਗਿਲਜਿਆਂ ਦੇ,
ਰਹਿ ਗਏ ਦਿਲਾਂਦੇ ਵਿਚ ਬੁਖਾਰ ਅਪਨੇ।
ਪਾਪ ਪਾਪ ਨੂੰ ਮਾਰਦਾ ਬਰਕਤ ਸਿੰਘਾ,
ਹੋ ਗਏ ਜਾਨ ਦੇ ਵੈਰੀ ਹਥਿਆਰ ਅਪਨੇ।
ਸਾਰਾ ਛਡ ਸਾਮਾਨ ਮੈਦਾਨ ਅੰਦਰ,
ਮੂੰਹ ਵਲ ਲਾਹੌਰ ਦੇ ਮੋੜਿਆਂ ਨੇ।

---

*ਏਹ ਬਾਨ ਲਾਹੌਰੋਂ ਗਿਲਜਿਆਂ ਨੂੰ ਮਿਲੇ ਜੋ ਬਰੂਦ ਦੇ ਬਲ ਅਗ ਨਾਲ ਚਲਦੇ ਸੀ।

ਭ੍ਾ ਭੋਹ ਦੇ ਲੁਟਿਆ ਮਾਲ ਜੇਹੜਾ,
ਭਾੜੇ ਭੰਗ ਦੇ ਉਵੇਂ ਹੀ ਰੋੜਿਆਂ ਨੇ।

[ਤਥਾ]

ਪਿਛੋਂ ਲਸ਼ਕਰਾਂ ਹੋਸ਼ ਨਾਂ ਔਣ ਦਿਤੀ,
ਛਾਲਾਂ ਮਾਰ ਸਿਰ ਤੇ ਮੁਸਲਮਾਨ ਚੜ ਗਏ।
ਭਰੀਆਂ ਲਗੀਆਂ ਜਿਵੇਂ ਖਲਵਾੜਿਆਂ ਵਿਚ,
ਆ ਜੁਵਾਨ ਤੇ ਗਿਲਜੇ ਜੁਵਾਨ ਚੜ ਗਏ।
ਭਜੇ ਜਾਂਦਿਆਂ ਦੇ ਆਹੂ ਲਾਹ ਦਿਤੇ,
ਵਿਚ ਰਾਹਾਂ ਦੇ ਖੂਨੀ ਤੁਫਾਨ ਚੜ ਗਏ।
ਟਾਹਣ ਰੁਖਾਂ ਦੇ ਕਟਨ ਨੂੰ ਬਰਕਤ ਸਿੰਘਾ,
ਲੈਕੇ ਆਰੀਆਂ ਰੁਖੀ ਤਰਖਾਨ ਚੜ ਗਏ।
ਅਹਿਮਦ ਸ਼ਾਹ ਲੈਕੇ ਲਸ਼ਕਰ ਅਪਨੇ ਨੂੰ,
ਵਲ ਦੇਸ਼ ਦੇ ਵੇਰੀਆਂ ਢਾਹ ਨੱਠਾ।
ਜੇਹੜੀ ਤਰਫ ਨੂੰ ਕਿਸੇ ਦਾ ਮੂੰਹ ਹੋਇਆ,
ਛੇੜ ਘੋੜਿਆਂ ਨੂੰ ਅੰਨੇ ਵਾਹ ਨੱਠਾ।

## ਸਿੰਘਾਂ ਦਾ ਹੱਲਾ

(ਦੁਵੱਯਾ)

ਲੁਟ ਲਿਆ ਸਭ ਮਾਲ ਮੈਦਾਨੋਂ, ਦਿਲੀ ਦੇ ਸਰਦਾਰਾਂ।
ਕਾਬਲ ਨੂੰਮੂੰਹ ਕਰਕੇ ਨੱਠੀਆਂ,ਅਹਿਮਦ ਸ਼ਾਹ ਦੀਆਂ ਡਾਰਾਂ।
ਬਾਦਸ਼ਾਹੀ ਦੱਲ ਦਿਲੀ ਵਲੇ, ਮੁੜ ਗਏ ਮੋੜ ਮੁਹਾਰਾਂ।
ਫੌਜੀ ਬੈਂਡ ਵਜੋਂਦੇ ਜਾਂਦੇ, ਗਾਉਣ ਅਲੀ ਦੀਆਂ ਵਾਰਾਂ।
ਚਿਰ ਦੇ ਪਿਛੋਂ ਸਮਾਂ ਅਨੋਖਾ, ਹੱਥ ਸਿੰਘਾਂ ਨੂੰ ਆਇਆ।

ਅਗੋ ਵਹਿਸ਼ੀ ਗਿਲਜੇ ਜਾਂਦੇ,ਮਗਰ ਸਿੰਘਾਂ ਦਲ ਲਾਇਆ।
ਝਲਾਂ ਵਿਚੋਂ ਨਿਕਲ ਬਘੇਲੇ, ਪੈ ਗਏ ਧੂਹ ਤਲਵਾਰਾਂ।
ਘੇਰ ਘੇਰ ਕੇ ਗਿਲਜਿਆਂ ਤਾਈਂ, ਲਾਹੇ ਵਾਂਗ ਸਥਾਰਾਂ।
ਤੌਬਾ ਤੌਬਾ ਕੂਕਨ ਗਿਲਜੇ ਜੇ ਮੌਲਾ ਬਚ ਜਾਈਏ।
ਕਸਮ ਖੁਦਾ ਦੀ ਫੇਰ ਕਦੇ ਨਾ, ਦੇਸ਼ ਪੰਜਾਬੇ ਆਈਏ।
ਥੋੜਾ ਬਹੁਤਾ ਮਾਲ ਜੋ ਬਚਿਆ, ਖੋਹ ਸਿੰਘਾਂ ਨੇ ਲੀਤਾ।
ਬਿਨ ਪਾਣੀ ਮੂੰਹ-ਮੂਨੇ ਐਹਮਦ ਦਾ, ਘੋਨ ਮਘੋਨਾ ਕੀਤਾ।
ਨਸ਼ ਗਿਆ ਪਰ ਅਹਿਮਦ ਆਪੀਂ, ਸਾਥੀ ਛਡ ਹਜ਼ਾਰਾਂ।
ਵਿਚ ਕਾਬਲ ਦੇ ਪਿਟਨੇ ਪੈ ਗਏ, ਰੰਡੀਆਂ ਹੋਈਆਂ ਨਾਰਾਂ।
ਪੁਤ ਜਿਨਾਂ ਮਾਵਾਂ ਦੇ ਲੁਟਾਂ, ਲੁਟ ਘਰੀਂ ਨਾਂ ਆਏ।
ਅਹਿਮਦ ਸ਼ਾਹ ਦੇ ਕਰਨ ਸਿਆਪੇ, ਅੱਲਾ ਜਦ ਗੁਵਾਏ।
ਵੀਰ ਜਿਨਾਂ ਭੈਣਾਂ ਦੇ ਬੀਬ, ਮਿਲੇ ਨਾਂ ਵਾਪਸ ਆਏ।
ਮਾਰ ਮਾਰ ਦੋਹੱਥੜਾ ਪਿਟਨ, ਰੱਬ ਨਿਸ਼ਾਨ ਮਿਟਾਏ।
ਏਧਰ ਸਿੰਘਾਂ ਵਿਚ ਪੰਜਾਬੇ, ਕੀਤੀ ਖੂਬ ਸਫਾਈ।
ਫੜ ਫੜਕੇ ਸਭ ਮੁਖਬਰ ਮਾਰੇ, ਦੌਲਤ ਬਹੁ ਹਥ ਆਈ।
ਕਰਨ ਸ਼ਕਾਇਤਾਂ ਸਿੰਘਾਂ ਉਤੇ, ਜੋ ਸ਼ਾਹੀ ਦਰਬਾਰੇ।
ਫੜ ਕੋਹੇ ਕੁਤੇ ਦੀ ਮੌਤੇ, ਚੁਗਲ-ਖੋਰ ਹਤਿਆਰੇ।
'ਸਾਹਿਬ ਰਾਏ' ਨੁਸ਼ਹਿਰੇ ਵਾਲਾ, ਤੇ 'ਰਾਮਾ ਰੰਧਾਵਾ'।
ਤੇ ਹਰ ਭਗਤ ਨਰਿੰਜਨੀ ਤਾਈਂ, ਦਿਤਾ ਨਕਦ ਝੜਾਵਾ।
ਫਾਜ਼ਲ ਐਹਮਦ, ਮੋਹਰੂ ਪੋਖਰ, ਵਾਂਗ ਦੂੰਬ ਫੜ ਚੀਰੇ।
ਸਾਰੀ ਉਮਰ ਰਹੇ ਮਰਵਾਉਂਦੇ, ਜੋ ਸਿੰਘ ਬੇ-ਤਕਸੀਰੇ।
ਮਨੀ ਸਿੰਘ, ਤਾਰੂ ਸਿੰਘ ਵਰਗੇ, ਕਿਰਤੀ ਸਾਧ ਪਿਆਰੇ।
ਫੜ ਮਰਵਾਏ ਏਹਨਾਂ ਦੁਸ਼ਟਾਂ, ਕਹਿਰ ਕਮਾਏ ਭਾਰੇ।

ਬਾਲ ਬਚੇ ਵੀ ਨਾਲ ਏਹਨਾਂ ਦੇ, ਫੜ ਫੜਕੇ ਸਭ ਮਾਰੇ।
ਨਕਦੀ, ਜ਼ਰ, ਤੇ ਲੀੜੇ, ਭਾਂਡੇ, ਲੁਟ ਪੁਟ ਲੀਤੇ ਸਾਰੇ।
ਅੱਗ ਲਗਾਕੇ ਫੂਕ ਘਰਾਂ ਨੂੰ, ਕੀਤੀ ਖੂਬ ਸਫਾਈ।
ਖਾਲਸਿਆਂ ਦੇ ਇਸ ਹਲੇ ਨੇ, ਥਾਂ ਥਾਂ ਧਾਂਕ ਮਚਾਈ।
ਮੁਸਲਮਾਨ, ਹਿੰਦੂ, ਸਭ ਕੌਮਾਂ, ਹਥ ਕੰਨਾਂ ਤੇ ਲਾਵਨ।
ਕਦੇ ਨਾਂ ਕਰੇ ਸ਼ਕਾਇਤ ਕੋਈ,ਕਰਨ ਜਿਵੇਂ ਸਿੰਘ ਚਾਹਵਨ।
ਪਿਆ ਦਬ ਦਬਾ ਐਡਾ ਹਰ ਥਾਂ, ਪੁਟੇ ਅੱਖ ਨਾਂ ਕੋਈ।
ਖੁਸ਼ੀ ਸਿੰਘਾਂ ਨੂੰ ਬਰਕਤ ਸਿੰਘਾ, ਮਾਲ ਮਾਰਕੇ ਹੋਈ।

## ਸਿੰਘਾਂ ਦੇ ਉਸ ਵੇਲੇ ਦੇ ਆਗੂ

{ਕਬਿੱਤ}

'ਸ਼ਾਮ ਸਿੰਘ' ਸੂਰਬੀਰ ਜੋਧਾ 'ਨਾਰੋ ਵਾਲ' ਵਾਲਾ,
'ਬਾਘ ਸਿੰਘ' ਹੋਰ 'ਹਲੋਕਿਆਂ' ਦਾ ਜਵਾਨ ਸੀ।
'ਕ੍ਰੋੜਾ ਸਿੰਘ' 'ਕਰਮ ਸਿੰਘ' ਦੋਵੇਂ 'ਪੈਜ ਗੜੀ' ਵਾਲੇ,
'ਗੁਰਦਿਆਲ ਸਿੰਘ' 'ਡਲੇ ਵਾਲਾ' ਬਲ ਮੇਹਰਬਾਨ ਸੀ।
'ਗੁਰਬਖਸ਼ ਸਿੰਘ' ਸਰਦਾਰ ਹੋਰ 'ਕਲਸੀਆਂ' ਦਾ,
'ਹਰੀ ਸਿੰਘ ਭੰਗੀ' ਪਾਸੋਂ ਕੰਬਦਾ ਜਹਾਨ ਸੀ।
'ਚੜਤ ਸਿੰਘ' 'ਚੰਦਾ ਸਿੰਘ' 'ਧਰਮ ਸਿੰਘ' 'ਕਾਲਾ ਸਿੰਘ',
ਨਾਲ 'ਰਾਮਗੜੀਆ ਜੱਸਾ ਸਿੰਘ' ਹਨੂੰਮਾਨ ਸੀ।
ਹੋਰ 'ਜੱਸਾ ਸਿੰਘ ਆਹਲੂਵਾਲੀਆ' ਹਠੀਲਾ 'ਜੋਧਾ,
'ਹੀਰਾ ਸਿੰਘ' 'ਵੀਰ ਸਿੰਘ' 'ਭੋਮਾ' ਬਲਕਾਰ ਸੀ।
ਹੋਰ ਭੀ ਬੇਅੰਤ ਅੰਤ ਆਂਵਦਾ 'ਅਨੰਦ' ਜੀ ਨਾਂ,
ਸਭ ਤੋਂ 'ਕਪੂਰ ਸਿੰਘ' ਵਡਾ ਜਥੇਦਾਰ ਸੀ।

[੧੮੦੫ ਬਿਕ੍ਰਮੀ ਨੂੰ ਵਸਾਖੀ ਦਾ ਮੇਲਾ ਰੋੜੀਸਾਹਿਬ ਕਰਨਾ]

ਮਾਰਾਂ ਮਾਰਦੇ ਸੂਰਮੇ ਦੇਸ਼ ਅੰਦਰ,
ਗੁਜਰਾਂ ਵਾਲਾ ਨੇੜੇ ਜਦੋਂ ਆਏ ਭਾਈ।
ਤਿੰਨ ਰੋਜ਼ ਵਸਾਖੀ ਦੇ ਵਿਚ ਰਹਿ ਗਏ,
ਦਿਲਾਂ ਵਿਚ ਖਿਆਲ ਸਮਾਏ ਭਾਈ।
'ਰੋੜੀ ਸਾਹਿਬ' ਦੇ ਚਲ ਦੀਦਾਰ ਕਰੀਏ,
ਲਈਏ ਨਾਲ ਹੀ ਪੁਰਬ ਮਨਾਏ ਭਾਈ।
ਕਰ ਯਾਤਰਾ ਗੁਰੂ ਦਰਬਾਰ ਮੰਦੀ,
ਲਈਏ ਮਨਾਂ ਦੀ ਮੈਲ ਗੁਵਾਏ ਭਾਈ।
ਲਾ ਸਮਾਧ ਰੋੜਾਂ ਵਾਲੇ ਢੇਰ ਉਤੇ,
ਏਥੇ ਗੁਰੂ ਨਾਨਕ ਘਾਲੀ ਘਾਲਨਾ ਏਂ।
ਨਾਲੇ ਵੇਖ 'ਅਨੰਦ' ਪ੍ਰਬੰਧ ਲਈਏ,
ਏਸ ਘਰ ਨੂੰ ਪੰਥ ਸੰਭਾਲਨਾ ਏਂ।

{ਤਥਾ}

ਸਾਰੇ ਦਲ ਗੁਰਮਤਾ ਪਰਵਾਨ ਕੀਤਾ,
ਇਮਨਾਬਾਦ ਆਖਰ ਪੁਜ ਜਾਂਵਦੇ ਨੇ।
ਜਿਥੇ ਕੀਤੀ ਤਪੱਸਿਆ ਗੁਰੂ ਨਾਨਕ,
ਲੈ ਲੈ ਰੋੜ ਉਹ ਮਥੇ ਘਸਾਂਵਦੇ ਨੇ।
ਮੱਥੇ ਟੇਕਦੇ ਬਾਉਂ ਨੂੰ ਧੰਨ ਕਹਿਕੇ,
ਕਰ ਕੜ੍ਹਾ ਪ੍ਰਸ਼ਾਦਿ ਝੜਾਂਵਦੇ ਨੇ।
ਗਹਿਰੇ ਲਾਏ ਗਫੇ ਸਿੰਘਾਂ ਸਾਰਿਆਂ ਨੇ,
ਬਸਤਰ ਧੋ ਸ਼ਸਤਰ ਲਿਸ਼ਕਾਂਵਦੇ ਨੇ।
ਹੋਯਾ ਪਾਸ ਏਹ ਚਾਰ ਦਿਨ ਠਹਿਰ ਏਥੇ,

ਮੇਲਾ ਲਈਏ ਵਸਾਖੀ ਦਾ ਲਾ ਵੀਰੋ।
ਜਿਧਰ ਖੜੇ ਦਸ਼ਮੇਸ਼ 'ਅਨੰਦ' ਮੁੜਕੇ,
ਚਾਲੇ ਲਵਾਂਗੇ, ਓਧਰੇ ਪਾ ਵੀਰੋ

(ਤਥਾ)

ਕਮਰ-ਕਸੇ ਲੈ ਖੋਹਲ ਬੇ-ਫਿਕਰ ਹੋਕੇ,
ਸੋਹਣੇ ਸਰ ਅੰਦਰ ਇਸ਼ਨਾਨ ਕੀਤਾ।
ਸਿੰਘ ਲਾਂਗਰੀ ਲਗੇ ਪਕਾਨ ਲੰਗਰ,
ਨਾਨਕ ਸਤਿਗੁਰੂ ਵਲ ਧਿਆਨ ਕੀਤਾ।
ਸੋਧ ਸ਼ਸਤਰਾਂ ਦੀ ਕੀਤੀ ਸਾਰਿਆਂ ਨੇ,
ਕਈਆਂ ਦਿਨਾਂ ਪਿਛੋਂ ਅਰਮਾਨ ਕੀਤਾ।
ਨਾਲੇ ਬਾਟਾ 'ਅਨੰਦ' ਤਿਆਰ ਹੋਇਆ,
ਸ਼ਰਧਾਲੂਆਂ ਨੇ ਅੰਮ੍ਰਿਤ-ਪਾਨ ਕੀਤਾ
ਮਲ੍ਹਮਾਂ ਪੱਟੀਆਂ ਕੀਤੀਆਂ ਜ਼ਖਮ ਧੋਕੇ,
ਦੇਣ ਘੋੜਿਆਂ ਤਾਈਂ ਨਿਹਾਰੀਆਂ ਜੀ
ਦੇਖ ਭਾਲ ਸਾਮਾਨ ਨੂੰ ਨਵੇਂ ਸਿਰਿਓਂ,
ਲਈਆਂ ਖਾਲਸੇ ਸੋਧ ਤਿਆਰੀਆਂ ਜੀ

## ਦੀਵਾਨ ਜਸਪਤ ਰਾਏ ਦਾ ਔਣਾ

[ਪਉੜੀ]

ਜਸਪਤ ਰਾਏ ਦੀਵਾਨ ਸੀ ਲਖੂ ਦਾ ਭਾਈ।
ਗੁਡੀ ਇਸਦੀ ਰੱਬ ਨੇ, ਅਸਮਾਨ ਝੜਾਈ।
ਲਖੂ ਵਾਂਗਰ ਭੂਤਿਆ, ਚੰਡਾਲ ਕਸਾਈ।
ਸੁਣ ਸਿੰਘਾਂ ਦੀ ਖਬਰ ਏਹ, ਆਇਆ ਕਰ ਧਾਈ।

ਹਾਥੀ ਉਤੇ ਝੂਲਦਾ, ਗਲ ਵਰਦੀ ਪਾਈ।
ਮੌਤ ਤੁਹਾਨੂੰ ਸਿੰਘ ਜੀ, ਲੈ ਏਥੇ ਆਈ।
ਵਾਂਙੋ ਏਥੋਂ ਪੱਤਰਾ, ਢਿਲ ਐਨੀ ਲਾਈ।
ਹੁਕਮ ਸਖਤ ਸਰਕਾਰ ਦਾ, ਨਹੀਂ ਸੁਣਿਆ ਭਾਈ।

[ਸਿੰਘ]

ਗਲ ਸੁਣੋ ਦੀਵਾਨ ਜੀ, ਹਥ ਦਿਲ ਤੇ ਧਰਕੇ।
ਪੂਰਬ ਵਸਾਖੀ ਵਾਲੜਾ, ਤੁਰ ਜਾਂ ਗੇ ਕਰਕੇ।
ਤੇਰਾ ਏਥੋਂ ਅਸਾਂ ਕੀਹ, ਲੈ ਜਾਣਾ ਹਰਕੇ।
ਤਾਕਤ ਦੇਵੇ ਰੱਬ ਜੇ, ਤਾਂ ਰਹੀਏ ਜਰਕੇ।
ਕਢੋ ਅੱਖਾਂ ਲਾਲ ਨਾਂ, ਵੱਟ ਮਥੇ ਭਰਕੇ।
ਬੰਦਾ ਸਦਾ 'ਅਨੰਦ' ਜੀ, ਤਰਦਾ ਹੈ ਮਰਕੇ।

[ਦੀਵਾਨ ਜਸਪਤ]

ਮੈਂ ਨਹੀਂ ਲਗਨ ਦੇਵਣਾ, ਇਸ ਥਾਵੇਂ ਮੇਲਾ।
ਤੁਸਾਂ ਹਜ਼ਾਰਾਂ ਵਾਸਤੇ, ਹਾਂ ਬੜਾ ਅਕੇਲਾ।
ਮੈਂ ਦਲ ਦਿਆਂ ਫੜਕੇ ਦਲਾਂ ਨੂੰ, ਜਿਉਂ ਸ੍ਰਸੋਂ ਤੇਲਾ।
ਮੈਂ ਕੱਚਾ ਖਾ ਲਾਂ ਸਿੰਘ ਨੂੰ, ਜਿਉਂ ਪੱਕਾ ਕੇਲਾ।
ਕਰੋ ਕਿਨਾਰਾ ਹੁਣੇ ਹੀ, ਨਾ ਵਧੇ ਝੰਬੇਲਾ।
ਜਾਨ ਬਚਾ ਲੌ ਆਪਣੀ, ਹਾਲੇ ਹੈ ਵੇਲਾ।

[ਸਿੰਘ]

ਹਿੰਦੂ ਹੋ ਦੀਵਾਨ ਜੀ, ਗਲ ਕਰੋ ਕੁਢੰਗੀ।
ਮੁਹਲਤ ਦੋ ਤਿੰਨ ਰੋਜ਼ ਦੀ, ਨਾਂ ਦੇਵੋ ਮੰਗੀ।
ਸੁਤੇ ਸ਼ੇਰ ਜਗਾਵਨੇ, ਏਹ ਅਕਲ ਨਾਂ ਚੰਗੀ।
ਕਠੇ ਭਾਗਾਂ ਨਾਲ ਨੇ, ਹੋਏ ਸਤਿਸੰਗੀ।

ਜਾਣਗੇ ਮੇਲਾ ਵੇਖਕੇ, ਸਿੰਘ ਜੋਧੇ ਜੰਗੀ।
ਜ਼ੁਮੇਵਾਰ 'ਅਨੰਦ' ਹਾਂ, ਹੋਵੇ ਕੁਝ ਤੰਗੀ।

[ਦੀਵਾਨ]

ਰੋਹ ਵਿਚ ਕਿਹਾ ਦੀਵਾਨ ਨੇ, ਮੈਂ ਸਚ ਸੁਣਾਵਾਂ।
ਸ਼ਾਹੀ ਫੌਜਾਂ ਦੂਤ ਘਲ, ਹੁਣ ਹੀ ਮੰਗਵਾਵਾਂ।
ਹੁਕਮ ਅਦੂਲੀ ਕਰਨ ਦਾ, ਸਭ ਫਲ ਭੁਗਤਾਵਾਂ।
ਪਾਣੀ ਪਾ ਪਾ ਹੁਕਿਆਂ, ਮੂੰਹ ਕੇਸ ਮੁਨਾਵਾਂ।
ਜਦ ਤਕ ਪਾ ਨਾ ਬੇੜੀਆਂ, ਲਾਹੌਰ ਪੁਚਾਵਾਂ।
ਸੌਂਹ ਮੈਨੂੰ ਭਗਵਾਨ ਦੀ, ਨਾਂ ਰੋਟੀ ਖਾਵਾਂ।

[ਜਸਪਤ ਦਾ ਮਰਨਾ]

ਰੋਹ ਅੰਦਰ ਸਿੰਘ ਆ ਗਏ, ਸੁਣਕੇ ਏਹ ਬੋਲੀ।
ਮਾਰੀ ਇਕ ਨਿਹੰਗ ਨੇ, ਛਾਤੀ ਵਿਚ ਗੋਲੀ।
ਹਾਥੀ ਉਤੋਂ ਡਿਗਿਆ, ਜਿਉਂ ਢਵੇ ਭੜੋਲੀ।
ਨੱਸੀ ਲੈਕੇ ਲੋਥ ਨੂੰ, 'ਜਸੂ' ਦੀ ਟੋਲੀ।
ਪੈ ਗਏ ਧਰਕੇ ਚੰਡੀਆਂ, ਸਿੰਘ ਖੇਡਨ ਹੋਲੀ।
ਟੋਲੀ ਸਾਰੀ ਮਾਰਕੇ, ਧਰਤੀ ਤੇ ਰੋਲੀ।
ਨਸਣ ਜੋਗਾ ਰਿਹਾ ਨਾਂ, ਇਕ ਵੀ ਹਮਜੋਲੀ।
ਗ਼ੈਰਤ ਤੋਂ 'ਆਨੰਦ' ਜੀ, ਜਿੰਦ ਸਿੰਘਾਂ ਘੋਲੀ।

[ਸ਼ਹਿਰ ਨੂੰ ਲੁਟਣਾ]

ਫਿਰ ਪੈ ਗਏ ਇਮਨਾਂਬਾਦ ਤੇ, ਧੂਹਕੇ ਤਲਵਾਰਾਂ।
ਲੁਟੇ ਮਹਿਲ ਦੀਵਾਨ ਦੇ, ਰਜ ਮਾਰੀਆਂ ਮਾਰਾਂ।
ਲਾਹੇ ਮੱਦਦੀ ਉਸਦੇ, ਫੜ ਵਾਂਗ ਸਥਾਰਾਂ।
ਮੱਚੀ ਹੋੱਲੀ ਖੂਨ ਦੀ, ਕੁਰਲਾਵਨ ਨਾਰਾਂ।

ਲੋਥ ਚੜੀਆਂ ਲੋਥਾਂ ਤੇ, ਵਿਚ ਗਲੀ ਬਜ਼ਾਰਾਂ।
ਪਿੱਟਨ ਬੰਨ ਬੰਨ ਸੰਦਲੇ, ਰੰਡੀਆਂ ਮੁਟਿਆਰਾਂ।
ਲੁਟ ਇਸਤਰਾਂ ਸ਼ਹਿਰ ਦੇ, ਸਰਮਾਏਦਾਰਾਂ।
ਮੋੜੀਆਂ ਵਾਗਾਂ ਬਾਰ ਨੂੰ, ਸਿੰਘ ਸ਼ਾਹ ਅਸਵਾਰਾਂ।

{ਸਿੰਘਾਂ ਦੀਆਂ ਵਿਚਾਰਾਂ}

ਵਿਚ ਬਾਰ ਦੇ ਬੈਠਕੇ, ਸਿੰਘ ਕਰਨ ਵਿਚਾਰਾਂ।
ਕਰਨੀ ਲਖੂ ਘਟ ਨਹੀਂ, ਚੜਸੀ ਖਾ ਖਾਰਾਂ।
ਸੁਣ ਭਾਈ ਦੀ ਮੌਤ ਨੂੰ, ਖਿਝਨਾਂ ਬਦਕਾਰਾਂ।
ਭਾਲੋ ਚੰਗਾ ਮੋਰਚਾ, ਵਾਹੀਏ ਤਲਵਾਰਾਂ।
ਸਤਿਗੁਰ ਨਾਨਕ ਦੇਵ ਜੋ, ਲਾਈਆਂ ਗੁਲਜ਼ਾਰਾਂ।
ਉਹਨਾਂ ਉੱਤੇ ਔਣੀਆਂ, ਲਹੂ ਨਾਲ ਬਹਾਰਾਂ।
ਹੈ ਛੰਭ ਕਾਹਨੂੰਵਾਨ ਦਾ, ਸਿੰਘਾਂ ਦੀਆਂ ਬਾਰਾਂ।
ਮੋੜ ਲਵੋ 'ਆਨੰਦ' ਜੀ, ਉਸ ਤਰਫ ਮੁਹਾਰਾਂ।

{ ਲਖੂ ਦੀ ਸੂਬੇ ਅਗੇ ਪੁਕਾਰ }

(ਦੋਹਿਰੇ)

ਬੰਦੇ ਕੁਝ ਦੀਵਾਨ ਦੇ, ਪੁਜੇ ਨੱਸ ਲਾਹੌਰ।
ਜਾ 'ਲਖਪਤ' ਨੂੰ ਆਖਦੇ, ਹਾਲ ਸੁਣੀ ਕਰ ਗੌਰ।
ਸਿੰਘ ਹਜ਼ਾਰਾਂ ਉਤਰੇ, ਆ ਰੋੜੀ ਦਰਬਾਰ।
ਜਾ ਜਸਪਤ ਨੇ ਰੋਕਿਆ, ਵਧ ਗਿਆ ਤਕਰਾਰ।
ਮਾਰਿਆ 'ਜਸਪਤ ਰਾਏ' ਨੂੰ ਸਿੰਘਾਂ ਗੋਲੀ ਮਾਰ।
ਹੋਈ ਲੜਾਈ ਗਜ਼ਬ ਦੀ, ਚਲ ਪਈ ਤਲਵਾਰ।
ਪੈ ਗਏ ਟੁਟ ਕੇ ਖਾਲਸੇ, ਲੁਟ ਲਿਆ ਸਭ ਸ਼ਹਿਰ।
ਘਾਣ ਮਚੇ ਲਹੂ ਮਿਝਦੇ, ਹੋਏ ਡਾਹਡੇ ਕਹਿਰ।

ਲਖਪਤ ਏਹ ਗਲ ਸੁਣਦਿਆਂ, ਹੋਕੇ ਲਾਲੋ ਲਾਲ।
ਸੂਬੇ ਦੇ ਦਰਬਾਰ ਵਿਚ, ਆਇਆ ਛੇਤੀ ਨਾਲ।
ਪਿਟਿਆ ਮਾਰ ਦੋ-ਹੱਥੜਾ, ਰੋ ਕੇ ਜ਼ਾਰੋ ਜ਼ਾਰ।
ਉੱਜੜ ਗਿਆ ਮੈਂ ਆਪ ਦੇ, ਹੁੰਦੇ ਹੋਏ ਸਰਕਾਰ।

{ਚੌਪਈ}

ਬਿਜੈ ਖਾਨ ਦੀ ਭਖੀ ਕਚਹਿਰੀ, ਬੈਠੇ ਮੁਖਬਰ ਪੇਂਡੂ ਸ਼ਹਿਰੀ।
ਜੋ ਮੁਢੋਂ ਸਿੰਘਾਂ ਦੇ ਵੈਰੀ, ਭਰ ਭਰ ਦੇਣ ਹਮੇਸ਼ਾਂ ਡੈਰੀ।
ਜਿਸਦੇ ਹਥ ਹਕੂਮਤ ਆਵੇ, ਹੋ ਬੋਲਾ ਕੰਨਾਂ ਤੋਂ ਜਾਵੇ।
ਨੈਣ ਹੁੰਦਿਆਂ ਹੋਵੇ ਅੰਨਾ, ਨਜ਼ਰ ਨ ਆਵੇ ਹੱਦ ਤੇ ਬੰਨ੍ਹਾ।
ਰਾਜ ਰਾਜਿਆਂ ਹੋਣ ਪਿਆਰੇ, ਭਾਈ ਹੁੰਦੇ ਦੂਪਰਆਰੇ।
ਲੁਟ ਲੁਟਕੇ ਢਿਡ ਅਪੁਨਾ ਭਰਦੇ, ਪ੍ਰਜਾ ਉਤੇ ਸਖਤੀਆਂ ਕਰਦੇ।
ਨਸ਼ੇ ਹਕੂਮਤ ਦੇ ਹਨ ਅੰਨੇ, ਜ਼ੁਲਮ ਕਰਨ ਹਾਕਮ ਮਨ ਮੰਨੇ।
ਪਿਟਦਾ ੨ ਲਖੂ ਆਯਾ, ਰਖ ਬਾਹਾਂ ਸਿਰ ਤੇ ਕੁਰਲਾਯਾ।
ਤੇਰੇ ਰਾਜ ਅੰਦਰ ਸਰਦਾਰਾ, ਮੁਲਕ ਲੁਟਿਆ ਸਿੰਘਾਂ ਸਾਰਾ।
ਮਾਰ ਦਿਤਾ ਹੈ ਜਸਪਤ ਭਾਈ, ਸ਼ਹਿਰ ਲੁਟਿਆ ਧਾਂਕ ਮਚਾਈ।
ਲੋਥਾਂ ਉਤੇ ਲੋਥਾਂ ਚੜੀਆਂ, ਸਾੜ ਮਹਿਲ ਕਰ ਦਿਤੇ ਮੜੀਆਂ।
ਹੈ ਮੇਰੀ ਕਿਸ ਕੰਮ ਦੀਵਾਨੀ, ਮਾਰੇ ਗਏ ਜਦ ਮੇਰੇ ਜਾਨੀ।
ਮੱਦਦ ਕੁਝ ਦੇਵੋ ਸਰਕਾਰ, ਮੈਂ ਸਿੰਘਾਂ ਦਾ ਕਰਾਂ ਸ਼ਿਕਾਰ।
ਕਹਿਣਾ ਨਾਂ ਖਤਰੀ ਦੀ ਬਿੰਦ, ਸਿੰਘ ਰਹੇ ਕੋਈ ਵਿਚ ਹਿੰਦ।
ਮਾਰ ਡਾਕੂਆਂ ਦੀ ਏਹ ਢਾਣੀ, ਕਸਮ ਰਾਮ ਦੀ ਰੋਟੀ ਖਾਣੀ।
ਖਤਰੀ ਨੇ ਏਹ ਪੰਥ ਚਲਾਯਾ, ਖਤਰੀ ਹਥੋਂ ਹੋਏ ਸਫਾਯਾ।
ਸਿੰਘ ਜੁਟੇ ਹੁਣ ਮੇਰੇ ਨਾਲ, ਅਤ ਹੋਈ ਨੇ ਆਇਆ ਕਾਲ।
ਮਾਰ ਲਿਆ ਹੈ ਜੇ ਅਜ ਮੈਨੂੰ, ਕਲ ਨੂੰ ਨਾਂ ਏਹ ਛਡਣ ਤੈਨੂੰ।

ਘੜੀ ਪਲਕ ਦੀ ਖੇਡ ਲਾਹੌਰ, ਜੇ ਨਾਂ ਕਰੋ ਖਾਨ ਜੀ ਗੌਰ।
ਬਰਕਤ ਸਿੰਘ ਕਿਹਾ ਮੈਂ ਤੈਨੂੰ, ਵੈਰ ਭਰਾ ਦਾ ਲੈਦੇ ਮੈਨੂੰ।

[ਜੁਵਾਬ ਬਿਜੈ ਖਾਨ ਸੂਬਾ]

ਸੂਬਾ ਦੇ ਦਲੇਰੀ ਆਖਦਾ ਏ,
ਨਾਂ ਰੋ ਇਸਤਰਾਂ ਤੂੰ ਜ਼ਾਰੋ ਜ਼ਾਰ ਲਖਪਤ।
ਜਿੰਨੀ ਫੌਜ ਹੈ ਦਿਲੀ ਲਾਹੌਰ ਅੰਦਰ,
ਤੇਰੇ ਹੁਕਮ ਵਿਚ ਤਾਬਿਆਦਾਰ ਲਖਪਤ।
ਖਿਦਮਤ ਤੂੰ ਇਸਲਾਮ ਦੀ ਜਿਵੇਂ ਕੀਤੀ,
ਤਿਵੇਂ ਅਸੀਂ ਤੇਰੇ ਖਿਦਮਤਗਾਰ ਲਖਪਤ।
ਹਸ਼ਰ ਤੀਕਰਾਂ ਆਪ ਨੇ ਸਿਰੋਂ ਤੇਰਾ,
ਲਾਹ ਨਹੀਂ ਸਕਦੇ ਅਸੀਂ ਉਧਾਰ ਲਖਪਤ।
ਤੇਰੇ ਇਕ ਭਰਾਓ ਨੂੰ ਮਾਰਿਆ ਜੇ,
ਇਕ ਦੇ ਮਾਰੀਏ ਕਈ ਹਜ਼ਾਰ ਲਖਪਤ।
ਬਰਕਤ ਸਿੰਘ ਹੁਣ ਘੜੋ ਸਕੀਮ ਜੇਹੜੀ,
ਉਸਤੇ ਤੁਰਨ ਨੂੰ ਹੁਣੇ ਤਿਆਰ ਲਖਪਤ।

ਲਖੂ ਦੀ ਸਕੀਮ (ਕਬਿਤ)

ਆਖਦਾ ਏ ਲਖੂ ਮੇਰੀ ਸੁਣੋ ਏਹ ਸਕੀਮ ਸ਼ਾਹ ਜੀ,
ਜੱਗ ਉਤੋਂ ਖਾਲਸੇ ਦਾ ਨਾਮ ਹੀ ਮਿਟਾਇਆ ਜਾਵੇ।
ਕਾਹਨੂੰਵਾਨ ਵਿਚ ਕਠੇ ਹੋ ਗਏ ਨੇ ਤਮਾਮ ਸਿੰਘ,
ਉਸਤੇ ਚੁਫੇਰਿਓਂ ਹੀ ਹੱਲਾ ਕਰਵਾਇਆ ਜਾਵੇ।
ਵਡ ਵਡ ਜੰਗਲਾਂ ਨੂੰ ਫੂਕ ਦੇਈਏ ਅੱਗਾਂ ਲਾ ਲਾ,
ਬਾਗ਼ੀਆਂ ਦੇ ਕੋਲੋਂ ਕਿਤੇ ਸੀਸ ਨਾ ਛੁਪਾਇਆ ਜਾਵੇ।
ਮੇਰੀ ਹੀ ਕਮਾਨ ਵਿਚ ਦੇ ਦਿਓ ਜੁਵਾਨ ਲਖ,

ਵੇਖੋ ਕਿਵੇਂ ਕੀਤਾ ਇਸ ਕੌਮ ਦਾ ਸਫਾਇਆ ਜਾਵੇ।
ਚਾਹੜੀਏ ਪਹਾੜਾਂ ਵਲੇ ਕੁਟ ਕੁਟ ਸਾਰਿਆਂ ਨੂੰ,
ਰਾਜਿਆਂ ਨੂੰ ਦੂਤ ਘਲ ਅਗੋਂ ਲੜਵਾਇਆ ਜਾਵੇ।
ਅਗੇ ਰਾਜੇ ਪਿਛੇ ਅਸੀਂ ਘੇਰੇ ਚਿ 'ਅਨੰਦ' ਲੈਕੇ,
ਉੱਕਾ ਖੁਰਾ ਖੋਜ ਇਸ ਢੰਗ ਤੇ ਮੁਕਾਇਆ ਜਾਵੇ।

[ਸੂਬਾ]

ਏਹ ਸਕੀਮ ਸੁਣਕੇ ਸੂਬਾ ਖੁਸ਼ੀ ਹੋਇਆ,
ਕਹਿੰਦਾ ਜਿਸਤਰਾਂ ਤੇਰੀ ਰਜ਼ਾ ਜੀਵੇਂ।
ਫੌਜਾਂ ਖ਼ਿੰਡੀਆਂ ਪੁੰਡੀਆਂ ਘਲ ਕਾਸਦ,
ਲਵੋ ਝਬ ਲਾਹੌਰ ਬੁਲਵਾ ਜੀਵੇਂ।
ਇਕ ਵਾਰ ਪਲਾਂ ਤੀਕ ਟਿਲ ਲਾਵੇ,
ਲਥੇ ਨਿਤ ਦੀ ਗਲੋਂ ਬਲਾ ਜੀਵੇਂ।
ਤੂੰ ਹੈਂ ਬੜਾ ਢੰਗੀ ਦਾਨਾ ਅਕਲ ਵਾਲਾ,
ਛੇਤੀ ਨਾਲ ਏਹ ਕਰੀਂ ਉਪਾ ਜੀਵੇਂ।
ਨੱਕ ਦਮ ਕੀਤਾ ਸਾਡਾ ਸਿਖੜਿਆਂ ਨੇ,
ਦਿਨੇ ਰਾਤ ਅਰਾਮ ਨਹੀਂ ਕਰਨ ਦੇਂਦੇ।
ਏਹ ਨੀ ਗੜੇ ਜੋ ਬਦਲਾਂ ਬਿਨਾਂ ਡਿਗਨ,
ਬੂੰਦ ਪਾਣੀ ਦੀ ਇਕ ਨਾਂ ਵਰਨ ਦੇਂਦੇ।

[ਲੱਖੂ ਦੀ ਹੈਂਕੜ]

ਹੋਣੀ, ਹੋਣੀ ਸੀ ਜਿਵੇਂ ਸੋ ਹੋਈ ਪਿਛੇ,
ਪਰਲੋ ਤੀਕ ਅਗੋਂ ਯਾਦ ਕਰਨਗੇ ਸਿੰਘ।
·ਸੁਤੇ ਨਾਗਾਂ ਨੂੰ ਛੇੜਿਆਂ ਖੈਰ ਕਿਥੇ,
ਮੌਤ ਕੁਤੇ ਦੀ ਵੇਖ ਲਈਂ ਮਰਨਗੇ ਸਿੰਘ

ਦੁਨੀਆਂ ਕਹਿੰਦੀ ਏਹ ਕੌਮ ਬੇਖੌਫ ਡਾਹਢੀ,
ਅਗੋਂ ਬਚਿਆਂ ਕੋਲੋਂ ਵੀ ਡਰਨਗੇ ਸਿੰਘ।
ਇਕ ਵਾਰ ਤਾਂ ਨਦੀ ਵਗਾ ਦਿਆਂ ਮੈਂ,
ਜਿਸਦੀ ਕਾਂਗ ਨੂੰ ਕਦੇ ਨਾਂ ਤਰਨਗੇ ਸਿੰਘ।
ਲਖੂ ਹੁਣ ਭੁਖੂ ਏਹਨਾਂ ਖਾਜਿਆਂ ਨੂੰ,
ਰਖੂ ਕੋਈ ਨਾਂ ਜਸੂ ਦੇ ਖੂਨੀਆਂ ਨੂੰ।
ਅਮਨ ਜੱਗ ਤੇ ਕਾਇਮ 'ਅਨੰਦ' ਹੋਵੇ,
ਨਾਨੀ ਚੇਤੇ ਆ ਜਾਊ ਜਨੂਨੀਆਂ ਨੂੰ।
[ਵਾਕ ਕਵੀ]
ਲਖੂ ਵਿਚ ਹੰਕਾਰ ਹੋ ਗਿਆ ਅੰਨ੍ਹਾ,
ਜੋ ਨਾਂ ਹੋਣੀ ਸੀ ਗਲ ਸੁਣਾਈ ਗਈ।
ਕਿੰਝ ਮਿਟੂ ਏਹ ਕੌਮ ਪਰਵਾਨਿਆਂ ਦੀ,
ਔਰੰਗਜ਼ੇਬ ਤੋਂ ਜੋ ਨਾਂ ਮਿਟਾਈ ਗਈ।
ਏਹਦੀ ਨੀਂਹ ਅਕਾਲ ਨੇ ਆਪ ਰਖੀ,
ਜੋ ਪਤਾਲ ਦੇ ਤੀਕ ਪੁਚਾਈ ਗਈ।
ਸੀਮਿੰਟ, ਚੂਨੇ, ਗਾਰੇ, ਪਾਣੀ, ਦੀ ਥਾਂ,
ਚਰਬੀ ਰੱਤ ਮਾਸੂਮਾਂ ਦੀ ਲਾਈ ਗਈ।
ਪੋਸ਼ ਖਲ ਅਨਖੀਲੀ ਦੇ ਚੜ੍ਹੇ ਹੋਏ ਨੇ,
ਏਹਦੇ ਅੰਬਰੀਂ ਝੂਲਦੇ ਝੰਡਿਆਂ ਤੇ।
ਕਿਲੇ ਕੋਟਾਂ ਦਾ ਮਾਨ 'ਅਨੰਦ' ਨਾਹੀਂ,
ਏਹਦਾ ਮਾਨ ਏ ਤੇਗਾਂ ਤੇ ਖੰਡਿਆਂ ਤੇ।
[ਤਥਾ]
ਕਰੇ ਰਖਿਆ ਆਪ ਅਕਾਲ ਏਹਦੀ,

ਅਣਖੀ,ਧਰਮੀ,ਏਹ ਪੁਤਲਾ ਸਚਾਈ ਦਾ ਏ।
ਤਨ ਮਨ ਧਨ ਨੂੰ ਵਾਰਕੇ ਦਸ ਦੇਂਦਾ,
ਏਦਾਂ ਡਿਗਿਆਂ ਤਾਈਂ ਉਠਾਈ ਦਾ ਏ।
ਆਰੇ ਹੇਠ ਚਿਰਦਾ, ਹਿਰਦਾ ਕਹੇ ਏਹਦਾ,
ਏਦਾਂ 'ਦੁਖ ਵਿਚ ਸੁਖ ਮਨਾਈ' ਦਾ ਏ।
ਦਸੇ ਚੌਂਕੜੇ ਲਾ ਲੋਹਾਂ ਤੱਤੀਆਂ ਤੇ,
'ਵਿਚ ਅਗਨੀ ਇਉਂ ਆਪ ਜਲਾਈ' ਦਾ ਏ।
ਉਸ ਕੌਮ ਨੂੰ ਕਦੇ ਨਾਂ ਮੌਤ ਆਵੇ,
ਮੌਜੂ ਕਰਨਾ ਜੋ ਮੌਤ ਨੂੰ ਜਾਣਦੀ ਏ।
ਏਹਨੂੰ ਜ਼ਿੰਦਗੀ ਮੌਤ ਤੋਂ ਬਾਹਦ ਮਿਲਦੀ,
ਜਗਦੀ ਜੋਤ 'ਅਨੰਦ' ਭਗਵਾਨ ਦੀ ਏ।

{ਤਥਾ}

ਮਰਦੇ ਓਹ ਜੋ ਜਾਣਦੇ ਹੈਣ ਜੀਣਾ,
ਜੀਊਂਦੇ ਉਹ ਜੇਹੜੇ ਮਰਨਾਂ ਜਾਨਦੇ ਨੇ।
ਆਵਣ ਗੋਲੀਆਂ ਏਹਨਾਂ ਦੇ ਸਾਹਮਣੇ ਜੇ,
ਬੀੜੇ ਖੋਹਲਕੇ ਛਾਤੀਆਂ ਤਾਨਦੇ ਨੇ।
ਲੁਕਨਮੀਟੀ ਏਹ ਸਮਝਦੇ ਮੌਤ ਤਾਈਂ,
ਜਦੋਂ ਵਰਨ ਤੇ ਲਾੜੀ ਪਛਾਨਦੇ ਨੇ।
ਸਾਂਝ ਏਹਨਾਂ ਦੀ ਹੈ ਨਾਲ ਲਿਸਿਆਂ ਦੇ,
ਜ਼ੋਰਾਵਰਾਂ ਨੂੰ ਏਹ ਨਾਂ ਸੰਞਾਨਦੇ ਨੇ।
ਕਿਦਾਂ ਕਮਲਿਆ ਕੌਮ ਏਹ ਮਿਟ ਸਕਦੀ,
ਲਥੇ ਸੀਸ ਤੇ ਖੰਡੇ ਉਠਾਏ ਹੋਏ ਨੇ।
ਏਡੀ ਸਤਿਆ ਏਹਦੀ ਅਰਦਾਸ ਅੰਦਰ,

ਬੋਲ ਸਿਰਾਂ ਦੇ ਨਾਲ ਨਿਭਾਏ ਹੋਏ ਨੇ।

[ਤਥਾ]

ਕਦੇ ਏਸਦਾ ਦਿਲ ਨਾਂ ਡੋਲ ਸਕੇ,
ਡੋਲੇ ਜ਼ਿਮੀਂ ਅਕਾਸ਼ ਤੇ ਡੋਲ ਜਾਏ।
ਰਾਜ ਭਾਗ ਦੇ ਲੋਭ ਦੇ ਵਾਸਤੇ ਨਹੀਂ,
ਜਿੰਦ ਦੇਸ਼ ਪਿਆਰੇ ਤੋਂ ਘੋਲ ਜਾਏ।
ਉਲਟ ਪਵੇ ਪਹਾੜ ਮੁਸੀਬਤਾਂ ਦਾ,
ਉਹਨੂੰ ਫੂਲ ਦੇ ਵਾਂਗਰਾਂ ਤੋਲ ਜਾਏ।
ਨਦੀਆਂ ਉਲਟੀਆਂ ਵਗਨ ਤਾਂ ਵਗਨ ਬੇਸ਼ਕ
ਸ਼ਾਨ ਸੂਰਜ ਦੀ ਚੰਦ੍ਰਮਾਂ ਰੋਲ ਜਾਏ।
ਕਲਾ ਏਸਦੀ ਜੁਗੋ ਜੁਗ ਰਹੂ ਚੜ੍ਹਦੀ,
ਏਹਦੀ ਛੋਹ ਨੂੰ ਜੁਗਨੂੰ ਨਹੀਂ ਛੋਹ ਸਕਦੇ।
ਧਰਮ ਆਸਰੇ ਖੜਾ 'ਅਨੰਦ' ਜੀ ਏਹ,
ਏਥੇ ਚਲ ਨਹੀਂ ਛਲ ਧਰੋਹ ਸਕਦੇ।

[ਲਾਹੌਰ ਦੇ ਸਿੰਘਾਂ ਤੇ ਸਖਤੀ]

ਜ਼ੋਰਾਵਰਾਂ ਦਾ ਸਤੀ ਵੀਹ ਸੌ ਹੁੰਦਾ,
ਕੌਣ ਡਾਹਢਿਆਂ ਤਾਈਂ ਸਮਝਾਏ ਦੇਖੋ।
ਇਕ ਲੀਰ ਹੋਵੇ ਲਗ ਜਾਣ ਟਾਂਕੇ,
ਗਾਂਡੇ ਕੌਣ ਲਗਾਰਾਂ ਨੂੰ ਲਾਏ ਦੇਖੋ।
ਗੁਰੂ ਟੱਪ ਨੇ ਜਾਣ ਸ਼ੜੱਪ ਚੇਲੇ,
ਆਇਆ ਗੁੰਡਿਆਂ ਹਥ ਨਿਯਾਏਂ ਦੇਖੋ।
ਕਿਰਤੀ ਸਿੰਘ ਲਾਹੌਰ ਦੇ ਵਿਚ ਜਿਨ੍ਹੇ,
ਫੌਜ ਘਲਕੇ ਪਕੜ ਮੰਗਾਏ ਦੇਖੋ।

ਦੀਨ ਦੁਨੀ ਦੀ ਖਬਰ ਨਾਂ ਜਿਨਾਂ ਤਾਈਂ
ਕੋਈ ਕਰੇ ਮਜ਼ਦੂਰੀ ਤੇ ਕੋਈ ਹੱਟੀ।
ਬਣੀ ਠੀਕ 'ਅਨੰਦ' ਏਹ ਗਲ ਏਥੇ,
ਖਸਮ ਕਰੇ ਨਾਨੀ ਦੋਹਤਾ ਭਰੇ ਚੱਟੀ।

(ਤਥਾ)

ਹਥੀਂ ਹਥਕੜੀਆਂ ਪੈਰੀਂ ਬੇੜੀਆਂ ਪਾ,
ਵਾਂਗ ਖੂਨੀਆਂ ਜੇਹਲ ਵਿਚ ਪਾਏ ਭਾਈ॥
ਦਿਤਾ ਹੁਕਮ ਸੋਮਾਵਤੀ ਮਸਿਆ ਨੂੰ,
ਕਲ ਜਾਨ ਸਭ ਕਤਲ ਕਰਵਾਏ ਭਾਈ।
ਸੁਣ ਸੋ ਏਹ ਸ਼ਹਿਰ ਦੇ ਮੁਖੀ ਸਾਰੇ,
ਲਖੂ ਚੰਦਰੇ ਕੋਲ ਕੁਰਲਾਏ ਭਾਈ।
ਕੀ ਹੈ ਜ਼ੁਲਮ ਏਹਨਾਂ ਕ੍ਰਿਤੀ ਭੋਲਿਆਂ ਦਾ
ਕਾਤਲ ਪਕੜ ਬੇਸ਼ਕ ਮਰਵਾਏ ਭਾਈ।
ਏਦਾਂ ਕਹਿਰ ਜੇ ਹੋਏ ਦੀਵਾਨ ਸਾਹਿਬ,
ਸੁਵਰਗ ਸ਼ਹਿਰ ਨੂੰ ਨਰਕ ਬਣਾ ਲਵੋਗੇ।
ਗੁਡੀ ਨਹੀਂ 'ਅਨੰਦ' ਜੀ ਚੜ੍ਹੀ ਰਹਿਣੀ,
ਵਟੇ ਬੇੜੀਆਂ ਦੇ ਅੰਦਰ ਪਾ ਲਵੋਗੇ।

(ਜੁਵਾਬ ਲਖੂ)

ਅੱਖਾਂ ਮੇਰੀਆਂ ਤੋਂ ਹੋਵੋ ਦੂਰ ਛੇਤੀ,
ਜਾਨ ਬੁਝਕੇ ਕਰੋ ਬਕਵਾਸ ਨਾਹੀਂ।
ਕੀਤੇ ਆਪਨੇ ਸੁਖਨ ਤੋਂ ਟਲ ਜਾਵੇ,
ਲਖਪਤ ਰਾਏ ਤੋਂ ਏਹ ਰਖੋ ਆਸ ਨਾਹੀਂ।
ਸਿੰਘਾਂ ਮੁਲਕ ਦੇ ਵਿਚ ਤੁਫਾਨ ਆਂਦਾ,

ਚੈਨ ਲੈਣ ਦੇਂਦੇ ਬਾਰਾਂ ਮਾਸ ਨਾਹੀਂ।
ਜਦੋਂ ਤੀਕ ਨਾ ਕੌਮ ਏਹ ਖਤਮ ਹੋਵੇ,
ਤਦ ਤਕ ਆਵਣਾ ਸੁਖ ਦਾ ਸਾਸ ਨਾਹੀਂ।
ਬਿਨਾਂ ਸਦਿਆਂ ਬਣ ਖੜਪੈਂਚ ਆਏ,
ਕੀਹ ਲੋੜ ਸਫਾਰਸ਼ਾਂ ਪਾਨ ਦੀ ਏ।
ਬਰਕਤ ਸਿੰਘ ਆਏ ਵੈਰੀ ਹਥ ਅੰਦਰ,
ਏਥੋਂ ਖੈਰ ਨਾ ਇਕ ਵੀ ਜਾਨ ਦੀ ਏ।

[ਤਬਾ]

ਮੈਂ ਨਹੀਂ ਜਾਣਦਾ ਰਹਿਮ ਬਲਾ ਕੀਹ ਏ,
ਘੁਟਾਂ ਵੈਰੀ ਦੀ ਸੰਘੀ ਜਿਉਂ ਘੁਟੀ ਜਾਂਦੀ।
ਕਰਨਾ ਵੈਰੀ ਤੇ ਤ੍ਰਸ ਨਹੀਂ ਅਕਲਮੰਦੀ,
ਤਕਦੀਰ ਹੋਵੇ ਜਦੋਂ ਫੁਟੀ ਜਾਂਦੀ।
ਵੇਲਾ ਰਾਵਣ ਜੇ ਹਥੋਂ ਗੁਵਾਂਵਦਾ ਨਾ,
ਲੰਕਾ ਸੋਨੇ ਦੀ ਕਦੇ ਨਾਂ ਲੁਟੀ ਜਾਂਦੀ।
ਉਸਤਾਦ ਮੇਰੇ ਦਸਿਆ ਦੁਸ਼ਮਨਾਂ ਦੀ,
ਮੁੰਜ ਕੁਟੀਏ ਜਿਸਤਰਾਂ ਕੁਟੀ ਜਾਂਦੀ।
ਦਿਨ ਅਜ ਸੋਮਾਵਤੀ ਮਸਿਆ ਦਾ,
ਖੂਨ ਸਿੰਘਾਂ ਦੇ ਨਾਲ ਇਸ਼ਨਾਨ ਕਰਨਾ।
ਵੈਰੀ ਮਾਰ ਭਰਾਉ ਦਾ ਲਵਾਂ ਬਦਲਾ,
ਮੈਂ 'ਅਨੰਦ' ਅਜ ਇਹੋ ਹੀ ਦਾਨ ਕਰਨਾ।

(ਤਬਾ)

ਤਰਲੇ ਵਾਸਤੇ ਰਹੇ ਸਭ ਪੈਂਚ ਪਾਂਦੇ,
ਪੱਥਰ ਦਿਲ ਤੇ ਅਸਰ ਨਾਂ ਪਾਇਆ ਗਿਆ।

ਉਸੇ ਵੇਲੇ ਦਰੋਗ਼ੇ ਨੂੰ ਹੁਕਮ ਦੇਕੇ,
ਸਭਨਾਂ ਕੈਦੀਆਂ ਤਾਈਂ ਮੰਗਾਇਆ ਗਿਆ।
ਇਕ ਇਕ ਕਰ ਸਾਹਮਣੇ ਪੈਂਚਾਂ ਦੇ ਹੀ,
ਦੁੰਬੇ ਈਦ ਦੇ ਵਾਂਗ ਕੁਹਾਇਆ ਗਿਆ।
ਪ੍ਰਲੋ ਤੀਕ 'ਅਨੰਦ' ਉਹ ਲਥਣਾ ਨਹੀਂ
ਟਿੱਕਾ ਲਾਹਨਤ ਦਾ ਮਥੇ ਜੋ ਲਾਯਾ ਗਿਆ।
ਨਾਹਰਾ ਹਾ ਦਾ ਮਾਰ ਖੜਪੈਂਚ ਹਿੰਦੂ,
ਕਹਿੰਦੇ ਲੱਖੂ ਕਸਾਈਆਂ ਤੋਂ ਵਧ ਕੀਤੀ।
ਰਾਜ ਜ਼ੁਲਮ ਦਾ ਚਲ ਏਹ ਸਕਦਾ ਨਹੀਂ,
ਪਾਪ ਕਰਮ ਵਾਲੀ ਜਿਸਨੇ ਹੱਦ ਕੀਤੀ।

[ਤਥਾ]

ਇੰਜ ਮਾਰ ਬੇਦੋਸਿਆਂ ਕਿਰਤੀਆਂ ਨੂੰ,
ਖੁਸ਼ੀ ਦਿਲ ਵਿਚ ਬੜੀ ਮਨਾਈ ਲੱਖੂ।
ਆਖੇ ਸੂਬੇ ਨੂੰ ਮੁਛਾਂ ਤੇ ਹੱਥ ਧਰਕੇ,
ਦਸੂ ਸਿੰਘਾਂ ਦੀ ਕਰਕੇ ਸਫਾਈ ਲੱਖੂ।
ਜੋ ਨਹੀਂ ਤੁਸਾਂ ਤੋਂ ਮੋਰਚਾ ਜਿਤ ਹੋਯਾ,
ਹਾਸਲ ਕਰੇਗਾ ਉਹ ਵਡਿਆਈ ਲੱਖੂ।
ਘਰ ਦੇ ਭੇਤ ਨੇ ਮਾਰਿਆ ਜਿਵੇਂ ਦਹਿਸਰ
ਮਾਰੂ ਸਿੰਘਾਂ ਨੂੰ ਵਿਚ ਲੜਾਈ ਲੱਖੂ।
ਮੇਰੇ ਦਿਲ ਦੀ ਅੱਗ ਕੁਝ ਹੋਈ ਠੰਡੀ,
ਭਾਈ ਮਾਰਕੇ ਕੁਝ ਹਲਾਕੂਆਂ ਦੇ।
ਕਾਤਲ ਅਸਲ ਜਾਂ ਹਥ'ਅਨੰਦ'ਆਵਨ,
ਖਾਵਾਂ ਕਰ ਬੇਰੇ ਨਾਲ ਚਾਕੂਆਂ ਦੇ।

(ਲੱਖੂ ਦੀ ਤਿਆਰੀ ਸਿੰਘ ਮਾਰਨ ਲਈ)

ਟੋਲੇ ਸੱਦਦਾਂ ਕਾਜ਼ੀਆਂ ਵਾਹਜ਼ੀਆਂ ਦੇ,
ਲੱਖੂ ਕਢ ਦਿਤੇ ਥਾਉਂ ਥਾਈਂ ਸਾਰੇ।
ਨਾਲ ਕਾਫ਼ਰਾਂ ਅੰਤ ਦਾ ਜੰਗ ਹੋਣਾ,
ਜਾਨੋਂ ਬੰਨ ਪੁਜੋ ਚਾਈਂ ਚਾਈਂ ਸਾਰੇ।
ਖੁਲਾ ਹੁਕਮ ਦੇਕੇ ਪਿੰਡਾਂ ਵਾਲਿਆਂ ਨੂੰ,
ਮਰਵਾਉਣ ਲਗੇ ਸਿੰਘਾਂ ਤਾਈਂ ਸਾਰੇ।
ਭਾਰਤ ਅਤੇ ਪੰਜਾਬ ਵਿਚ ਬਰਕਤ ਸਿੰਘਾ
ਪਈਆਂ ਸਿੰਘਾਂ ਤੇ ਟੁਟ ਬਲਾਈਂ ਸਾਰੇ।
ਝੰਡਾ ਜੰਗ ਦਾ ਗੱਡ ਲਾਹੌਰ ਅੰਦਰ,
ਬੇ-ਸ਼ੁਮਾਰ ਜੁਵਾਨ ਤਿਆਰ ਕੀਤੇ।
ਬਣਿਆਂ ਸਭ ਤੇ ਲਖੂ ਕਮਾਨ ਅਫਸਰ,
ਤਕਸੀਮ ਖੁਲੇ ਹਥਿਆਰ ਕੀਤੇ।

(ਸਿੰਘਾਂ ਦੀਆਂ ਜੰਗੀ ਤਿਆਰੀਆਂ) - ਦੁਵੱਯਾ

ਏਹ ਲੱਖੂ ਦੀਆਂ ਕੁਲ ਸਕੀਮਾਂ, ਸੁਣੀਆਂ ਸਿੰਘ ਸ੍ਰਦਾਰਾਂ।
ਕਾਹਨੂੰਵਾਨ ਵਲੇ ਉੱਠ ਦੌੜੇ, ਸਾਨੀਂ ਲਾ ਤਲਵਾਰਾਂ।
ਛਡ ਲਾਲਸਾ ਬਾਲ ਬਚੇ ਦੀ, ਕਫਨ ਸਿਰਾਂ ਤੇ ਵਲਕੇ।
ਏਸੇ ਕੋਟ ਕਿਲੇ ਦੇ ਅੰਦਰ, ਕਠੇ ਹੋ ਗਏ ਰਲਕੇ।
ਕੌਮ ਅਜੀਬ ਸਿੰਘਾਂ ਦੀ ਵੇਖੋ, ਗੁਰ-ਦਸ਼ਮੇਸ਼ ਬਨਾਈ।
ਔਖੇ ਵੇਲੇ ਕਠੇ ਹੁੰਦੇ, ਸੁਖਾਂ ਵਿਚ ਜੁਦਾਈ।
ਭੀੜ ਪਵੇ ਤਾਂ ਛਡ ਈਰਖਾ, ਭਜ ਭਜਕੇ ਗਲ ਮਿਲਦੇ।
ਇਕ ਦੂਜੇ ਥਾਂ ਖੂਨ ਚੁਵਾਵਣ, ਬਣਕੇ ਮਹਿਰਮ ਦਿਲਦੇ।
ਤਾਹੀਂ ਏਹ ਗਲ ਦੁਨੀਆਂ ਕਹਿੰਦੀ, ਸਿੰਘ ਗੁਰਾਂ ਦੇ ਚੱਠੇ।

'ਖਾਣ ਪੀਨ ਨੂੰ ਅਡੋ ਅਡੀ, ਲੜਨ ਭਿੜਨ ਨੂੰ ਕੱਠੇ।'
"ਲੱਖੂ ਸਾਡੇ ਮਾਰਨ ਕਾਰਨ, ਜੋ ਖੜਯੰਤਰ ਘੜਦਾ।
ਰੋਹੜ ਦਿਓ ਏਹ ਕੁਲ ਸਕੀਮਾਂ, ਬਣਕੇ ਪਾਣੀ ਹੜ੍ਹ ਦਾ।
ਅਸੀਂ ਪੁਤਰ ਹਾਂ ਦਸਮ ਗੁਰਾਂ ਦੇ, ਉਹ ਹਨ ਸਾਡੇ ਮਾਪੇ।
ਸਾਨੂੰ ਮਾਰਨ ਵਾਲੇ ਵੈਰੀ, ਮਰ ਜਾਵਨਗੇ ਆਪੇ।"
ਟੁਟੇ ਭਜੇ ਕਾਠੀ, ਤਾਰੂ, ਟਟੂਆਂ ਉਤੇ ਪਾਕੇ।
ਤੇਗਾਂ, ਖੰਡੇ, ਨੇਜੇ, ਭਾਲੇ, ਸਾਰੇ ਚੰਡ ਚੰਡਾਕੇ।
ਜਿਵੇਂ ਪਹਾੜਾਂ ਵਿਚੋਂ ਪਾਣੀ, ਨਦੀਆਂ ਬਣਕੇ ਵੱਗੇ।
ਜਾ ਸਮੁੰਦਰ ਦੇ ਵਿਚ ਠਹਿਰੇ, ਜਿਥੇ ਥਾਹ ਨਾ ਲੱਗੇ।
ਏਵੇਂ ਹਰ ਪਾਸੇ ਤੋਂ ਆਕੇ, ਡਟ ਗਏ ਵਿਚ ਝਲਦੇ।
ਏਹੋ ਪੱਕਾ ਕੋਟ ਸਿੰਘਾਂ ਦਾ, ਸ਼ੇਰ ਜਿਥੇ ਹਨ ਪਲਦੇ।
ਧਰਕੇ ਸੀਸ ਤਲੀ ਤੇ ਆ ਗਏ, ਸਭ ਸਿਰਲੱਥ ਪ੍ਰਵਾਨੇ।
ਸਿਰ ਤੇ ਚੱਕਰ ਚਮਕਾਂ ਮਾਰਨ, ਜਿਉਂ ਸੂਰਜ ਅਸਮਾਨੇ।
ਪੰਝੀ-ਕੁ ਹਜ਼ਾਰ ਖਾਲਸਾ, ਕਠਾ ਏਥੇ ਹੋਇਆ।
ਛੱਡ ਪਿੰਡਾਂ ਨੂੰ ਬਰਕਤ ਸਿੰਘਾ, ਛੰਭੀਂ ਸੀਸ ਲਕੋਇਆ।

(ਲਾਹੌਰੋਂ ਫੌਜਾਂ ਦੀ ਚੜ੍ਹਾਈ)

ਸਿਰ ਖੰਡੀ ਛੰਦ

ਚੜੀਆਂ ਸ਼ਾਹੀ ਫੌਜਾਂ, ਧੌਂਸੇ ਮਾਰਕੇ।
ਜਿਉਂ ਦਰਿਯਾਵੀ ਮੌਜਾਂ, ਸਾਵਣ ਭਾਦਰੋਂ।
ਬਿਜਲੀਆਂ ਲਿਸ਼ਕਨ, ਜਿਉਂ ਵਿਚ ਘਟਾਂਦੇ।
ਇਉਂ ਨੇਜੇ ਚਮਕਣ, ਹਥੀਂ ਲਸ਼ਕਰਾਂ।
ਹਥੀਂ ਬਧੇ ਗਾਨੇ, ਵਜਨ ਤੂਤੀਆਂ।
ਘੈਲ ਹੋਣ ਪਰਵਾਨੇ, ਚਲੇ ਸ਼ਮਾਂ ਤੇ।

ਬੋਲਣ ਐਲੀ ਐਲੀ, ਤੇਗਾਂ ਸੂਤੀਆਂ।
ਵਢਣ ਪੱਕੀ ਪੈਲੀ, ਚਲੇ ਜਟ ਜਿਉਂ।
ਸਭ ਚੁਣਵੇਂ ਸਰਦਾਰ, ਤੁਰ ਪਏ ਦੇਸ਼ ਦੇ।
ਆਪ ਲਖੂ ਬਦਕਾਰ, ਬਣਿਆ ਫੌਜ ਦਾ।
ਨਾਲ ਪਹਾੜੀ ਰਾਜੇ, ਵੈਰੀ ਪੰਥ ਦੇ।
ਵਜਦੇ ਜਾਂਦੇ ਵਾਜੇ ਚੜੀ ਜਨੇਤ ਜਿਉਂ।
ਰਫਲਾਂ ਖੰਜਰ ਭਾਲੇ, ਤੋਪਾਂ ਰੈਹਕਲੇ।
ਜੀਕਣ ਪਰਬਤ ਕਾਲੇ, ਰਾਕਸ਼ ਕਾਬਲੀ।
ਸੂਰਜੋ ਜਿਵੇਂ ਜਠੇਰੇ, ਖੰਜਰ ਚਮਕਦੇ।
ਲਖੋਂ ਭੀਥ ਵਧੇਰੇ, ਹੋ ਗਈ ਫੌਜ ਦੀ।
ਭਰ ਭਰ ਲਦੇ ਗਡੇ, ਨਾਲੇ ਅੰਨ ਦੇ।
ਹਾਥੀ ਮੋਹਰੇ ਕਡੇ, ਲਖੂ ਆਪਣੇ।
ਪਿਛੇ ਸਾਰਾ ਦਲ, ਤੁਰਿਆ ਘਟਾਂ ਜਿਉਂ।
ਅੰਮ੍ਰਤਸਰ ਦੇ ਵਲ, ਮਥਾ ਧਰ ਲਿਆ।
ਰਾਹ ਵਿਚ ਜਾਂਦੇ ਧਾੜਾ, ਗੁੰਡੇ ਮਾਰਦੇ।
ਘਰ ਘਰ ਪਿਆ ਉਜਾੜਾ, ਸਾਰੇ ਦੇਸ਼ ਵਿਚ।
ਜੋ ਵੀ ਸਿਖ ਗਰਾਮ, ਰਾਹ ਵਿਚ ਆ ਗਿਆ।।
ਦਿਤਾ ਫੂਕ ਤਮਾਮ, ਲੁਟ ਉਜਾੜਕੇ।
ਰਹੀ ਨਾ ਕੋਈ ਰੋਕ, ਪਾਪ ਕਮਾਣ ਦੀ।
ਭੂਹੇ ਹੋ ਗਏ ਲੋਕ, ਹਲਕੇ ਸਗ ਜਿਉਂ।
ਬਰਕਤ ਸਿੰਘ ਤੁਫਾਨ, ਲਾਹੌਰੋਂ ਤੁਰਪਿਆ।
ਗਲਾਂ ਕਰੇ ਜਹਾਨ, ਕੰਨੀ ਹੱਥ ਰਖ।

(ਲੋਕਾਂ ਨੇ ਘਰ ਘਰ ਚਰਚਾ ਕਰਨਾ)

ਵੇਖ ਫੌਜ ਨੂੰ ਕਰੇ ਜਹਾਨ ਗਲਾਂ,
ਲਖੂ ਚਲਿਆ ਸਿੰਘ ਮੁਕਾਵਨੇ ਨੂੰ।
ਕੇਹੀ ਘੜੀ ਭੈੜੀ ਲਿਆ ਜਨਮ ਸਿੰਘਾਂ,
ਮਿਲੇ ਥਾਉਂ ਨਾ ਸੀਸ ਛੁਪਾਵਨੇ ਨੂੰ।
ਭਾਈ ਲਖੂ ਦਾ ਮਾਰਿਆ ਖਾਲਸੇ ਨੇ,
ਤੁਰਿਆ ਵੈਰ ਦੀ ਅਗ ਬੁਝਾਵਨੇ ਨੂੰ।
ਏਹਨਾਂ ਸਿੰਘਾਂ ਦਾ ਖੋਜ ਮਟਾ ਮੁੜਨਾ,
ਲਦੇ ਖਰਚ ਨੇ ਸਾਲਾਂ ਦੇ ਖਾਵਨੇ ਨੂੰ।
ਹਾਇ ਹੋਊ ਕੀ ਹਾਲ ਵਿਚਾਰਿਆਂ ਦਾ,
ਕਿਲਾ ਕੋਈ ਨਾਂ ਕੋਲ ਨਿਹੱਥਿਆਂ ਦੇ।
ਅਗੇ ਤੋਪਾਂ ਦੀ ਮਾਰ ਦੇ ਬਰਤਕ ਸਿੰਘਾ,
ਕਰਸਨ ਤੀਰ ਕੀ ਉਹਨਾਂ ਦੇ ਭਥਿਆਂ ਦੇ।

(ਭਲੇ ਲੋਕਾਂ ਦੇ ਵਿਚਾਰ)

ਕਬਿਤ

ਪੁਤ ਮਹਾਂ ਕਾਲਦਾ ਨਾਂ ਕਿਸੇ ਤੋਂ ਮੁਕਾਇਆ ਮੁਕੂ,
ਮਾਰਦਾ ਏ ਲਖੂ ਮੂੜ ਐਵੇਂ ਠੀਆਂ ਕੂੜੀਆਂ।
ਅਗੇ ਵੀ ਅਕਾਲੀ ਮਥੇ ਭਖੇ ਲਾਲੀ ਬੀਰਤਾ ਦੀ,
ਬੈਠੇ ਕੇਹੜੇ ਪੈਹਨਕੇ ਉਹ ਕਚ ਦੀਆਂ ਚੂੜੀਆਂ।
ਮਾਰਦੇ ਔਰੰਗਜ਼ੇਬ ਜਹੇ ਗਏ ਆਪ ਮਰ,
ਸਮੇਂ ਨੇ ਉਡਾਇ ਦਿਤੇ ਫੜ ਵਾਂਗ ਤੂੜੀਆਂ।
ਮਾਰੀ ਏਹਦੀ ਮਤ ਸਿੰਘਾਂ ਨਾਲ ਪਾ ਕੁਪੱਤ ਲਿਆ,
ਓਦੋਂ ਪਛਤਾਊ ਲੜੇ ਵਾਂਗ ਜਾਂ ਧਮੂੜੀਆਂ।

ਗਲ ਕੇਹੜੀ ਨਵੀਂ ਅਜ ਅਗੇ ਵੀ ਅਨੇਕਾਂ ਵਾਰੀ,
ਚੜ੍ਹੇ ਸ਼ਾਹੀ ਦਲ ਨਾਮ ਪੰਥ ਦਾ ਮਟਾਨ ਨੂੰ।
ਸੋਡੇ ਵਾਲੀ ਬੋਤਲ ਵਾਂਗ ਝੱਟ ਹੀ ਉਬਾਲ ਲਹਿਗਏ,
ਵੇਖਦੇ 'ਅਨੰਦ' ਖਾਲਸੇ ਦੀ ਕ੍ਰਿਪਾਨ ਨੂੰ।

(ਸਿੰਘਾਂ ਦੀ ਉਡੀਕ)

ਕਾਹਨੂੰਵਾਨ ਦੇ ਸਿੰਘ ਨੇ ਛੰਭ ਅੰਦਰ,
ਬੈਠੇ ਮੋਰਚੇ ਸਿੰਘ ਬਨਾ ਭਾਈ।
ਵਾਂਗੂ ਚੜ ਰੁਖਾਂ ਉਤੇ ਰਾਹ ਵੇਖਣ,
ਵੈਰੀ ਕਦੋਂ ਆਵੇ ਹੇਠ ਦਾ ਭਾਈ।
ਆਉਂਦਾ ਕਿਤੇ ਵੀ ਨਜ਼ਰ ਨਾਂ ਭਾਨ ਜਿਥੇ,
ਬਣਿਆ ਕੁਦਰਤੀ ਜਿਹਾ ਬਚਾ ਭਾਈ।
ਸਿੰਘ ਆਪਣੇ ਵਲੋਂ ਮਹਿਫੂਜ਼ ਬੈਠੇ,
ਅਗੇ ਹੋਏ ਜੋ ਕਰੇ ਖੁਦਾ ਭਾਈ।
ਸੂਰੇ ਸਿੰਘ ਭੇੜੀ ਸਾਰੇ ਜੰਗਲਾਂ ਦੇ,
ਸਾਗ ਪਾਤ ਖਾ ਵਕਤ ਟਪਾਨ ਲਗੇ।
ਰਾਖੇ ਦੇਸ਼ ਦੇ ਜੋਸ਼ ਵਿਚ ਬਰਕਤ ਸਿੰਘਾ,
ਸ਼ਸ਼ਤਰ ਆਪਣੇ ਮਾਂਜ ਲਸ਼ਕਾਨ ਲਗੇ।

(ਲਖੂ ਦਾ ਦੇਸ਼ ਵਿਚ ਹੋਕਾ)

ਲਖੂ ਫਿਰੇ ਹੋਕਾ ਦੇਂਦਾ ਦੇਸ਼ ਅੰਦਰ,
ਕੇਸ ਰਖ ਨਾਂ ਸਿੰਘ ਸਦਾਵਨਾ ਜੇ।
ਪੋਥੀ ਗ੍ਰੰਥ ਨਿਕਲੇ ਜਿਧੇ ਘਰੋਂ ਕੋਈ,
ਕੋਹਲੂ ਉਸਦਾ ਪੂਰ ਪੀੜਾਵਨਾਂ ਜੇ।
ਜਿਦੇ ਮੂੰਹੋਂ ਸੁਣਿਆਂ ਨਾਮ ਵਾਹਿਗੁਰੂ ਦਾ,

ਉਹਦੀ ਜੀਭ ਨੂੰ ਖਿਚ ਕਢਾਵਨਾਂ ਜੇ।
ਗੁੜ, ਆਖੀਏ ਮੂੰਹੋਂ ਗੁਰ ਨਿਕਲ ਜਾਵੇ,
ਆਖ ਗੁੜ ਨੂੰ ਰੋੜੀ ਬੁਲਾਵਨਾਂ ਜੇ।'
ਥਾਂ ਥਾਂ ਛਾਪਕੇ ਵੰਡ ਐਲਾਨ ਦਿਤੇ,
ਖਬਰਦਾਰ ਰਹਿਣਾ ਭੁਲ ਜਾਇਉ ਨਾਂ।
ਬਰਕਤ ਸਿੰਘ ਲਾਕੇ ਨੇਹੁੰ ਨਾਲ ਸਿੰਘਾਂ,
ਕਿਤੇ ਆਪਣੀ ਜਦ ਮਰਵਾਇਉ ਨਾਂ।

(ਤੁਰਕੀ ਦਲ ਨੇ ਛੰਭ ਨੇੜੇ ਕੈਂਪ ਉਤਾਰਨਾ)

ਪਉੜੀ

ਪੁਜੇ ਨੇੜੇ ਛੰਭ ਦੇ, ਤੁਰਕੀ ਦਲ ਭਾਰੇ।
ਸੂਰਜ ਡਰਦਾ ਲੁਕਿਆ, ਜਦ ਕੰਪ ਉਤਾਰੇ।
ਰਜ ਸ਼ਰਾਬਾਂ ਪੀਤੀਆਂ, ਰਸਤੇ ਦੇ ਮਾਰੇ।
ਰੰਗ ਰਾਗ ਵਿਚ ਰੁਝ ਗਏ,ਸਭ ਖੌਫ ਵਸਾਰੇ।
ਸਿੰਘ ਆਟੇ ਵਿਚ ਲੂਣ ਨੇ,ਪਏਆਖਣ ਸਾਰੇ।
ਰਾਤ ਹਨੇਰੀ ਗਜ਼ਬ ਦੀ, ਤਕ ਹਸਨ ਤਾਰੇ।
ਖਾਣੇ ਖਾਕੇ ਸੌਂ ਗਏ, ਮਾਵਾਂ ਦੇ ਪਿਆਰੇ।
ਮਤਾਂ ਔਣ ਕੁਵੱਲੀਆਂ,ਜਦ ਕਿਸਮਤ ਹਾਰੇ।

[ਤਥਾ]

ਮੂਜ਼ੀ ਖੌਫ ਵਸਾਰਕੇ, ਵਿਚ ਕੰਪਾਂ ਸੁਤੇ।
ਚੜੀ ਖੁਮਾਰੀ ਪੰਧ ਦੀ, ਨੀਂਦਰ ਵਿਚ ਗੁਤੇ।
ਡਿਗਾ ਕੋਈ ਬੇਹੋਸ਼ ਹੋ, ਕੋਈ ਪੀ ਪੀ ਬੁਤੇ।
ਥਕੇ ਟੁਟੇ ਰਾਹ ਦੇ, ਹੋਣੀ ਨੇ ਮੁਤੇ।
ਸੁਪਨੇ ਵਿਚ ਬੜਾਂਵਦੇ, ਜਿਉਂ ਚੌਂਕਨ ਕੁਤੇ।

ਵੇਲੇ ਅਧੀ ਰਾਤਦੇ, ਪਏ ਵਖਤ ਕਰੁਤੇ।
ਨਾਂ ਨਾਲ ਸ਼ਸ਼ਤਰ ਜੰਗਦੇ, ਨਾਂ ਪੈਰੀਂ ਜੁਤੇ।
ਸਿੰਘ ਝਲਾਂ ਚੋਂ ਨਿਕਲਨੇ, ਪੈ ਵੈਰੀ ਉਤੇ।

(ਸਿੰਘਾਂ ਨੇ ਰਾਤੇ ਵਾਢ ਕਰਨੀ)

ਨਾਹਰਾ ਬੋਲ ਅਕਾਲ ਦਾ,ਧਰ ਦਿਤੀ ਵਾਢੀ।
ਜਿਉਂ ਕਪ ਕਪ ਕੇਲੇ ਸੁਟਦੇ,ਲੈ ਆਰੀ ਬਾਡੀ।
ਅਖ ਫਰਕਨੀ ਨਾਂ ਮਿਲੇ,ਮਤ ਮਾਰਨ ਡਾਢੀ।
ਉਭੜਵਾਹੇ ਉਠਦੇ, ਪਏ ਹੂਕ ਦੂਰਾਡੀ।
ਰਾਸ਼ਨ ਲਦੇ ਛਡਕੇ, ਉਠ ਨਸੇ ਗਾਡੀ।
ਬਖਸ਼ੋ ਸਾਨੂੰ ਸਿੰਘ ਜੀ, ਗਊ ਅਸੀ ਤੁਹਾਡੀ।
ਚੁਕ ਲਿਆਈ ਅਸਾਂ ਨੂੰ,ਬਦਕਿਸਮਤ ਸਾਡੀ।
ਕੀਤੇ ਸਿੰਘਾਂ ਰੰਡ ਮੁੰਡ, ਜਿਉਂ ਹਲਾ ਖਾਡੀ।

[ਤਬਾ]

ਜਿਉਂ ਸੁਟੇ ਮੀਂਹ ਜੋਰ ਦਾ, ਘਟ ਚੜਕੇ ਕਾਲੀ।
ਇਉਂ ਵਾਢ ਹੋਈ ਵਿਚ ਕੈਂਪਦੇ, ਨਾਂ ਹੋਸ਼ ਸੰਭਾਲੀ।
ਪਗ ਸੰਭਾਲੀ ਨਾਂ ਕਿਸੇ, ਨਾ ਫੜੀ ਦੁਨਾਲੀ।
ਵਿਚ ਹਨੇਰੇ ਮਿਲੇ ਨਾ, ਸੂਹ. ਸਿੰਘਾਂ ਵਾਲੀ।
ਕਟ ਮਰੀ ਵਿਚ ਆਪਹੀ, ਕੁਝ ਫੌਜ ਕਬਾਲੀ।
ਸਿਖੜੇ ਸਿਖੜੇ ਆਖਕੇ, ਪਏ ਪੌਨ ਧੁਮਾਲੀ।
ਬਾਹੀਂ ਇਕ ਬਹਾਦਰਾਂ, ਕਰ ਦਿਤੀ ਖਾਲੀ।
ਮਾਰਾਂ ਮਾਰ 'ਅਨੰਦ' ਜੀ, ਗਏ ਲੁਕ ਅਕਾਲੀ।

[ਤਬਾ]

ਲੈਗਏ ਜੋਧੇ ਖਸ ਕੇ ਰਾਸ਼ਨ ਦੇ ਤੋੜੇ।

ਸ਼ਸ਼ਤਰ ਬਸਤਰ ਕੀਮਤੀ, ਬਹੁਮੁਲੇ ਘੋੜੇ ।
ਨਾਮੀ ਜੋਧੇ ਸੈਂਕੜੇ, ਤੇਗਾਂ ਵਿਚ ਰੋੜੇ ।
ਲੋਹੂ ਉਤੇ ਕਾਬਲੀ, ਤਰ ਖੇਡਣ ਹੋੜੇ ।
ਆਖਣ ਕਿਥੋਂ ਰਬਨੇ, ਸਿੰਘ ਢੂੰਡ ਚਮੋੜੇ ।
ਬੇੜੇ ਸਾਡੀ ਆਸ ਦੇ, ਹਥ ਪਹਿਲੇ ਬੋੜੇ ।

(ਫੌਜ ਦਾ ਪਛਤਾਵਾ)

[ਬੈਂਤ]

ਝਲੀ ਸਿੰਘ ਵੜ ਗਏ ਰੌਲਾ ਬੰਦ ਹੋਇਆ,
ਕਠੇ ਹੋ ਕੀਤੀ ਮੀਟਿੰਗ ਸਾਰਿਆਂ ਨੇ।
ਪਹਿਲੀ ਰਾਤ ਹੀ ਲਿਆ ਰੁੜਾ ਬੇੜਾ,
ਸਾਡੀ ਫੌਜ ਦੇ ਆਗੂ ਨਕਾਰਿਆਂ ਨੇ।
ਚੋਰ ਮੀਂਹ ਵੈਰੀ ਨੂੰ ਵਸਾਰੀਏ ਨਾ,
ਕਿਹਾ ਸਚ ਦਨਾਵਾਂ ਪਿਆਰਿਆਂ ਨੇ।
ਲਖੂ ਦੇ ਦਲੇਰੀਆਂ ਫੌਜ ਤਾਈਂ,
ਛੇੜੀ ਛੇੜ ਜੇ ਜਾਣ ਜਗਾਰਿਆਂ ਨੇ।
ਚੜ੍ਹੇ ਦਿਨ ਖੈਰੀਂ ਸਾਰੇ ਸਿੰਘ ਝਲੋਂ,
ਹੂੰਝ ਸੁਟਨੇ ਵਾਂਗ ਬੁਹਾਰਿਆਂ ਨੇ।
ਸਾਨੂੰ ਏਸ ਤੁਫਾਨ ਦਾ ਭੇਦ ਕੀਹ ਸੀ,
ਵੈਰੀ ਹੈਨ ਨੇੜੇ ਬੈਠੇ ਆੜ ਅੰਦਰ।
ਠੇਡਾ ਲਗਕੇ ਅਖ 'ਅਨੰਦ' ਖੁਲੇ,
ਕਠ ਸਿਖੜਿਆਂ ਦਾ ਏਸੇ ਝਾੜ ਅੰਦਰ।

[ਤਬਾ]

ਤਗੜੇ ਹੋਵੋ ਜੁਵਾਨੋਂ ਨਾ ਦਿਲ ਛਡੋ,

ਹੋਇਆ ਕੀ ਜੇ ਹੋਈਆਂ ਬਰਬਾਦੀਆਂ ਨੇ।
ਬਰਬਾਦੀਆਂ ਤੋਂ ਬਿਨਾਂ ਮੁਲਕ ਅੰਦਰ,
ਨਹੀਂ ਆਉਂਦੀਆਂ ਕਦੇ ਅਜ਼ਾਦੀਆਂ ਨੇ।
ਮੌਤ ਵੇਖਕੇ ਪਿਟਦੇ ਮਰਦ ਕਾਇਰ,
ਸੂਰਬੀਰਾਂ ਨੂੰ ਹੁੰਦੀਆਂ ਸ਼ਾਦੀਆਂ ਨੇ।
ਖਾਕੇ ਸਟ ਜਵਾਨਾਂ ਨੂੰ ਵਟ ਚੜ੍ਹਦੇ,
ਮਰਨਾ ਸਿਖਿਆ ਸ਼ੇਰਾਂ ਜਹਾਦੀਆਂ ਨੇ।
ਮਾਰ ਮਾਰ ਰੌਲੇ ਸਾਰੇ ਛੰਭ ਅੰਦਰ,
ਖੁਰਾ ਖੋਜ ਵੈਰੀ ਦਾ ਮਟਾਦਿਆਂ ਗਾ।
ਲਾਕੇ ਅਗ ਚੁਫੇਰਿਓਂ ਝਲ ਤਾਈਂ,
ਵਿਚੇ ਭੁੰਨ ਕਬਾਬ ਬਨਾਦਿਆਂ ਗਾ।

[ਵਾਕ ਕਵੀ]–ਕਬਿਤ

ਸਾਗ ਪਤ ਖਾਂਦੇ ਗੁਣ ਗਾਂਦੇ ਦਸਮੇਸ਼ ਜੀ ਦੇ,
ਘੋੜਿਆਂ ਤੇ ਚੜ੍ਹੇ ਅਖਲਾਂਦੇ ਸਿੰਘ ਸੂਰਮੇ।
ਗਲੀਆਂ ਦੇ ਕਖ ਵੈਰੀ ਜ਼ਿਮੀਂ ਨਾਂ ਅਕਾਸ਼ ਝਲੇ,
ਛੰਭਾਂ ਵਿਚ ਸਿਰਾਂ ਨੂੰ ਛੁਪਾਂਦੇ ਸਿੰਘ ਸੂਰਮੇ।
ਕਾਬਲ ਕੰਧਾਰ ਤਾਈਂ ਲਹੂਆਂ ਉਤੇ ਤਾਰ ਤਾਰ,
ਸਤਰਾਂ 'ਚਿ ਪਿਟਣੇ ਪੁਵਾਂਦੇ ਸਿੰਘ ਸੂਰਮੇ।
ਦਿਲੀ ਹੋਈ ਢਿਲੀ ਮਚੀ ਰਹੀ ਖਿਲੀ ਦਿਨੇ ਰਾਤ,
ਧੂੜਾਂ ਮਾਰ ਮਾਰਕੇ ਧੁੰਮਾਂਦੇ ਸਿੰਘ ਸੂਰਮੇ।
ਜ਼ਾਲਮਾਂ ਦੇ ਵੈਰੀ ਹਿਤਕਾਰੀ ਮਾੜੇ ਲਿਸਿਆਂ ਦੇ,
ਦੁਖੀਆਂ ਦੇ ਦੁਖੜੇ ਵੰਡਾਂਦੇ ਸਿੰਘ ਸੂਰਮੇ
ਰੌਣਗੇ 'ਅਨੰਦ' ਢਾਡੀ ਵਾਰਾਂ ਸ਼ਾਹ ਸੁਵਾਰਾਂ ਦੀਆਂ,

ਆਪਾ ਵਾਰ ਮੋਇਆਂ ਨੂੰ ਬਚਾਕੇ ਸਿੰਘ ਸੂਰਮੇ।
(ਲਖੂ ਨੇ ਝਲ ਨੂੰ ਅੱਗ ਲਗਵਾ ਦੇਣੀ)
ਬੈਂਤ
ਕਮੀ ਜਟ ਕਠੇ ਕਰ ਦੇਸ ਵਿਚੋਂ,
ਝਲ ਵਢਣੇ ਵਾਸਤੇ ਲਾਏ ਲਖੂ।
ਚੌਹਾਂ ਪਾਸਿਆਂ ਵਲ ਖਾਲਾਰ ਫੌਜਾਂ,
ਘੇਰਾ ਛੰਭ ਤਾਈਂ ਲਿਆ ਪਾਏ ਲਖੂ।
ਭਜ ਇਕ ਵੀ ਸਿੰਘ ਨਾ ਨਿਕਲ ਸਕੇ,
ਕੀਤਾ ਹੁਕਮ ਡੌਂਡੀ ਪਿਟਵਾਏ ਲਖੂ।
ਇਕੋ ਵਾਰ ਚੁਫੇਰਿਓਂ ਝਲ ਤਾਈਂ,
ਅਗ ਫੌਜੀਆਂ ਕੋਲੋਂ ਲੁਆਏ ਲਖੂ।
ਤੋਪਾਂ ਵਿਚ ਗੋਲੇ ਤੇ ਬਰੂਦ ਭਰ ਭਰ,
ਮੀਂਹ ਵਾਂਗਰਾਂ ਉਤੋਂ ਸੁਟਾਏ ਲਖੂ।
ਬਰਕਤ ਸਿੰਘ ਅਕਾਲ ਦੀ ਆਸ ਇਕੋ,
ਕਜ਼ੀਏ ਕੈਹਰਦੇ ਸਿੰਘਾਂਨੂੰ ਪਾਏ ਲਖੂ।
( ਤਥਾ )
ਗੜੇ ਵਾਂਗਰਾਂ ਸੀਸ ਤੋਂ ਪੈਣ ਗੋਲੇ,
ਲਗੀ ਅਗ ਚੁਪਾਸਿਓਂ ਕੈਹਰ ਵਾਲੀ।
ਰੈਹਣਾਂ ਨਿਕਲਨਾ ਹਾਲਾਂ ਮੁਹਾਲ ਦੋਵੇਂ,
ਹਦ ਮੁਕ ਗਈ ਜ਼ੁਲਮ ਦੀ ਲੈਹਰ ਵਾਲੀ।
ਪਾਜ਼ੀ ਤੁਲ ਗਏ ਸਿੰਘ ਮੁਕਾਨ ਉਤੇ,
ਛਡੀ ਕਸਰ ਨਾਹੀਂ ਬਾਕੀ ਵੈਰ ਵਾਲੀ।
ਬਰਕਤ ਸਿੰਘ ਧਰਤੀ ਅਸਮਾਨ ਦੋਵੇਂ,

ਕਿਸੇ ਦਾਉ ਉਮੈਦ ਨਾ ਖੈਰ ਵਾਲੀ।
ਸਿਰੀ ਸਾਹਿਬ ਦਾ ਆਸਰਾ ਖਾਲਸੇ ਨੂੰ,
ਧਿਰਾਂ ਸਾਰੀਆਂ ਹੋਰ ਨਖੁਟ ਗਈਆਂ।
ਕਿਲੇ ਸਿੰਘਾਂ ਦੇ ਛੈੜ ਨੁਵਾਨ ਜੰਗਲ,
ਛਾਵਾਂ ਅਜ ਏਹ ਭੀ ਹਥੋਂ ਛੁਟ ਗਈਆਂ।

(ਸਿੰਘਾਂ ਨੇ ਝਲੋਂ ਬੰਨੇ ਨਿਕਲਨਾ)

ਜਥੇਦਾਰਾਂ ਸਿਆਣਿਆਂ ਕਿਹਾ ਸਿੰਘੋ,
ਛਡ ਹੌਂਸਲੇ ਜਾਨ ਗੁਵਾਉ ਨਾਹੀਂ।
ਕਠੇ ਹੋ ਮਾਰੋ ਹਲਾ ਖਾਲਸਈ,
ਕਿਸੇ ਗਲ ਦਾ ਫੇਰ ਅਟਕਾਉ ਨਾਹੀਂ।
ਚੜ੍ਹੋ ਵਲ ਪਹਾੜਾਂ ਤੁਫਾਨ ਬਣਕੇ,
ਸੂਤੋ ਹੱਥ ਤੇਗਾਂ ਡੇਰ ਲਾਉ ਨਾਹੀਂ।
ਸਫ ਦੁਸ਼ਮਨਾਂ ਦੀ ਚੀਰ ਨਿਕਲ ਚਲੋ,
ਸਰਫਾ ਜਾਨ ਦਾ ਮੂਲ ਰਖਾਉ ਨਾਹੀਂ।
ਅਸਾਂ ਵੇਖਿਆ ਮੌਤ ਵੀ ਕੰਬ ਜਾਂਦੀ,
ਹਥ ਵੇਖ ਸਿੰਘਾਂ ਦਿਆਂ ਹਲਿਆਂ ਦੇ।
ਜੁਗ ਜੁਗ ਕਲਾ 'ਅਨੰਦ' ਜੀ ਰਹੇ ਚੜ੍ਹਕੇ,
ਖਾਬ ਹੋਣ ਝੂਠੇ ਵੈਰੀ ਝਲਿਆਂ ਦੇ।

[ਵਾਕ ਕਵੀ]

ਹੋਵੇ ਆਤਮਾਂ ਅਣਖ ਦੀ ਬਣੀ ਹੋਈ,
ਕੁਟ ਕੁਟ ਸੀਨੇ ਵਿਚ ਭਰਿਆ ਪਿਆਰ ਹੋਵੇ।
ਖਬੇ ਹੱਥ ਅੰਦਰ ਮਾਲਾ ਫੜੀ ਹੋਵੇ,
ਸਜੇ ਹਥ ਦੇ ਵਿਚ ਤਲਵਾਰ ਹੋਵੇ।

ਖੁਦਗਰਜ਼ੀ ਤੇ ਜ਼ੁਲਮ ਦਾ ਹੋਏ ਵੈਰੀ,
ਡਿਗੇ ਢਠੇ ਕਮਜ਼ੋਰ ਦਾ ਯਾਰ ਹੋਵੇ।
ਸਬਰ ਸ਼ੁਕਰ ਵਾਲੀ ਹੋਵੇ ਢਾਲ ਪਕੜੀ,
ਪੰਜਾਂ ਵੈਰੀਆਂ ਦਾ ਨਾਹੀਂ ਵਾਰ ਹੋਵੇ।
ਜਿਥੇ ਵਗੇ ਮੁੜਕਾ ਦੁਖਿਆਰਿਆਂ ਦਾ,
ਖੂਨ ਚੋਣ ਨੂੰ ਉਥੇ ਤਿਆਰ ਹੋਵੇ।
ਕਿਸਮਤ ਕੌਮ ਦੀ ਘੜੀ 'ਅਨੰਦ' ਜਾਵੇ,
ਏਹੋ ਜਿਹਾ ਜੇਕਰ 'ਜਥੇਦਾਰ' ਹੋਵੇ।

[ਤਥਾ]

ਗੁਰਦੁਵਾਰਿਆਂ ਦਾ ਧਾਨ ਖਾਣ ਵਾਲੇ,
ਬਣ ਗਏ ਸਾਡੇ ਜਥੇਦਾਰ ਅਜ ਕਲ।
ਨਿਤਨੇਮ ਸੁਪਣਾ ਹੋਇਆ ਦਿਲਾਂ ਵਿਚੋਂ,
ਭਾਰੀ ਲਗਦੀ ਏ ਤਲਵਾਰ ਅਜਕਲ।
ਪੰਥਕ ਉਨਤੀ ਦੇ ਗਏ ਨਿਕਲ ਜ਼ਜ਼ਬੇ,
ਉਤੋਂ ਟੈਹਲੂਏ ਵਿਚੋਂ ਗ਼ਦਾਰ ਅਜਕਲ।
ਕਹੀ ਆਪਣੇ ਘਰੀਂ ਛੁਪਾਈ ਰਖਣ,
ਪੁਛਣ ਜਗ ਤਾਈਂ ਢੋਲ ਮਾਰ ਅਜਕਲ।
ਭਾਉਂਦੀ ਪੰਥਦੀ ਨਹੀਂ ਅਜ਼ਾਦ ਹਸਤੀ,
ਪੁਤਲੇ ਬਣੇ ਹੋਏ ਨੇ ਸ਼ਰਾਰਤਾਂ ਦੇ।
ਓਹਨਾਂ ਜਿਨਾਂ ਜਗੀਰਾਂ ਨੂੰ ਲਾਏ ਠੁਡੇ,
ਚਿੰਮੜੇ ਨਾਲ ਏਹ ਉਹਨਾਂ ਵਜ਼ਾਰਤਾਂ ਦੇ।

[ਤਥਾ]

ਦੇਸ਼ ਭਗਤ ਦਿਨੇ ਰਾਤੀਂ ਪੰਥ ਸੇਵਕ,

ਦਿਨੇ ਚਿਟੀਆਂ ਰਾਤ ਨੂੰ ਨੀਲੀਆਂ ਨੇ।
ਗਲ ਗਲ ਉਤੇ ਐਵੇਂ ਭੜਕ ਉਠਨ,
ਬਣੇ ਹੋਏ ਡਬੀ ਦੀਆਂ ਤੀਲੀਆਂ ਨੇ।
ਕਹਿਣ ਬੀਨ ਤੋਂ ਬਿਨਾਂ ਨਹੀਂ ਜੀ ਸਕਦੇ,
ਰੂਹਾਂ ਜਹੀਆਂ ਮਦਾਰੀਆਂ ਕੀਲੀਆਂ ਨੇ।
ਐਸ਼ਾਂ ਲੁਟਦੇ ਰਾਤ ਦਿਨ ਬਰਕਤ ਸਿੰਘਾ,
ਸੂਟਕੇਸਾਂ ਵਿਚ ਪਰੀਆਂ ਰੰਗੀਲੀਆਂ ਨੇ।
ਏਹੋ ਜਹੇ ਹਰਾਮੀਆਂ ਜਥੇਦਾਰਾਂ,
ਦਸੋ ਭਲਾ ਸੁਵਾਰਨਾ ਪੰਥ ਦਾ ਕੀਹ।
ਇਟਾਂ ਆਪਣੇ ਘਰਾਂ ਨੂੰ ਢੋਣ ਜੇਹੜੇ,
ਉਹਨਾਂ ਮੈਹਲ ਉਸਾਰਨਾ ਪੰਥ ਦਾ ਕੀਹ।

(ਸਿੰਘਾਂ ਨੇ ਤੁਫਾਨ ਬਣਕੇ ਨਿਕਲਨਾ)

ਇਕ ਦਿਲੋਂ ਹੋ ਕਰ ਅਰਦਾਸ ਸਾਰੇ,
ਬਦਲ ਗੜ੍ਹੇ ਦੇ ਵਾਂਗਰ ਤੁਫਾਨ ਬਣਕੇ।
ਸਤਿ ਸ੍ਰੀ ਅਕਾਲ ਦਾ ਮਾਰ ਨਾਹਰਾ,
ਕੜਕੇ ਬਿਜਲੀਆਂ ਵਾਂਗ ਅਸਮਾਨ ਬਣਕੇ।
ਬਣਕੇ ਬਾਣ ਠੁਕੇ ਜਿਧੀ ਹਿਕ ਅੰਦਰ,
ਪਾਸਾ ਪਿਆ ਉਹ ਝੁਕ ਕਮਾਨ ਬਣਕੇ।
ਸਫਾਂ ਚੀਰ ਹਰਨਾਂ ਦੀਆਂ ਬਰਕਤ ਸਿੰਘਾ,
ਨਿਕਲੇ ਸ਼ੇਰ ਬਬਰ ਬਲਵਾਨ ਬਣਕੇ।
ਸਿੰਘਾਂ ਲੋਥ ਚਾਹੜੀ ਫੜ ਫੜ ਲੋਥ ਉਥੇ,
ਝੂਲੇ ਸੂਰਮੇ ਵਾਂਗ ਹਨੇਰੀਆਂ ਦੇ।
ਤੇਗਾਂ ਮਾਰਦੇ ਖਾਂਵਦੇ ਜਾਣ ਨਸੇ,

ਵਲ ਕਾਂਗੜੇ ਵਾਲੀਆਂ ਠੇਰੀਆਂ ਦੇ।

(ਬਸਾਹਲੀ ਦਾ ਪਹਾੜਾਂ ਦਾ ਘੇਰਾ ਤੇ 'ਛੋਟਾ ਘਲੂਘਾਰਾ')

ਇਕ ਮਾਂਹ ਪੂਰਾ ਏਸੇ ਹਾਲ ਅੰਦਰ,
ਭਾਰੇ ਸਿਰੇ ਦੇ ਜੰਗ ਘਮਸਾਨ ਹੋਏ।
ਸ਼ਸ਼ਤਰ ਭਜ ਗਏ ਘੋੜੇ ਹੋਏ ਮੁਰਦਾ,
ਨੀਮ ਜਾਨ ਆ ਭਾਰੀ ਜੁਵਾਨ ਹੋਏ।
ਕਈ ਦਿਨ ਹੋਏ ਰੋਟੀ ਖਾਦਿਆਂ ਨੂੰ,
ਭੁਖਾਂ ਨਾਲ ਸੇਵਕ ਬੇ ਤਰਾਨ ਹੋਏ।
ਇਕੋ ਵਾਸਤੇ ਪਈ ਨਾਂ ਏਹ ਬਿਪਤਾ,
ਓਧਰ ਵੈਰੀ ਵੀ ਦੁਖੀ ਮਹਾਨ ਹੋਏ।
ਏਹਨਾਂ ਫਰਕ ਸੀ ਕਿ ਲਸ਼ਕਰ ਬਾਦਸ਼ਾਹੀ,
ਪਿਛੋਂ ਮਦਦਾਂ ਤੇ ਰਾਸ਼ਨ ਪੁਜਦਾ ਸੀ।
ਸਾਰਾ ਦੇਸ਼ ਬਣਿਆਂ ਸ਼ੋਹਲਾ ਬਰਕਤਸਿੰਘਾ,
ਹਰ ਇਨਸਾਨ ਧਾਣਾਂ ਵਾਂਗ ਭੁਜਦਾ ਸੀ।

(ਲਖੂ ਦਾ ਪਹਾੜੀਆਂ ਨੂੰ ਹੁਕਮ)

ਲਖੂ ਘਲੇ ਪਹਾੜਾਂ ਨੂੰ ਹੁਕਮ ਹੈਸਨ,
ਸਿੰਘ ਆਂਵਦੇ ਰਾਜਿਉਂ ਫੜੋ ਅਗੋਂ।
ਵੇਲਾ ਨਿਮਕ ਹਲਾਲੀ ਦਾ ਆਗਿਆ ਜੇ,
ਨਾਹਰੇ ਦੇਵਾਂ ਦੇ ਬੋਲਕੇ ਚੜੋ ਅਗੋਂ।
ਝਗੜਾ ਨਿਤ ਦਾ ਗਲੋਂ ਏਹ ਲਥ ਜਾਵੇ,
ਜਾਨਾਂ ਤੋੜ ਬਹਾਦਰੋ ਲੜੋ ਅਗੋਂ।
ਪਿਠਾਂ ਵਢਕੇ ਆਵਾਂਗੇ ਅਸੀਂ ਪਿਛੋਂ,
ਤੁਸੀ ਬੂਥਿਆਂ ਦੇ ਉਤੇ ਜੜੋ ਅਗੋਂ।

ਰਲਕੇ ਘੇਰ ਭਰੋੜ ਮਰੋੜ ਦੇਈਏ,
ਡੁਬ ਡੁਬਕੇ ਮਰਨ ਵਿਚਘਾਰ ਸਿੰਘ ਜੀ।
ਬਰਕਤ ਸਿੰਘ ਵਸੀਏ ਸੁਖਾਂ ਨਾਲ ਸਾਰੇ,
ਲਈਏ ਮਾਰ ਜੇ ਕਦੇ ਇਸਵਾਰ ਸਿੰਘ ਜੀ।

(ਸਿਰਖੰਡੀ ਛੰਦ)

ਚੜਕੇ ਪਰਬਤ ਖੇਂਹਦੇ, ਨਾਲ ਅਕਾਸ਼ ਦੇ।
ਵੈਰੀ ਬੈਠੇ ਲੈਂਹਦੇ, ਲੈਕੇ ਦਲਾਂ ਨੂੰ।
ਦਖਣ ਵਗੀ ਬਿਆਸਾ, ਛਲਾਂ ਮਾਰਕੇ।
ਰਹੀ ਨਾਂ ਪਿਛੇ ਆਸਾ, ਕੋਈ ਜੀਣ ਦੀ।
ਪਰਬਤ ਠਠੇ ਰਾਜੇ, ਨਾਹਰੇ ਮਾਰਦੇ।
ਵਜਨ ਮਾਰੂ ਵਾਜੇ, ਤੋਪਾਂ ਕਾਰੀਆਂ।
ਚੜਨ ਪਹਾੜਾਂ ਵਲੇ, ਜੋਹੜੇ ਤਾਨ ਲਾ।
ਸੁਟਣ ਵੈਰੀ ਥਲੇ, ਗੋਲੇ ਮਾਰਕੇ।
ਸੂਰਜ, ਚੰਨ ਤੇ ਤਾਰੇ, ਜਲ ਥਲ ਮੇਰ ਭੀ।
ਵੈਰੀ ਨੇ ਅਜ ਸਾਰੇ, ਹੋ ਗਏ ਪੰਥ ਦੇ।
ਖੁਭ ਖੁਭ ਲੜਨ ਜੁਵਾਨ, ਜਾਨਾਂ ਹੂਲਕੇ।
ਅਟ ਗਿਆ ਮੈਦਾਨ, ਲੋਥਾਂ ਨਾਲ ਸੀ।
ਭਿਜੇ ਰਤੂ ਨਾਲੇ, 'ਏਦਾਂ ਸੂਰਮੇ।
ਗੋਕਲ ਵਿਚ ਗੁਵਾਲੇ, ਖੇਡਣ ਹੋਲੀਆਂ।
ਰਤੂ ਰੰਗ ਸ਼ੇਰ, ਲੇਟੇ ਇਸਤਰਾਂ।
ਝੜਝੜ ਸੂਹੇ ਬੇਰ, ਲਗੇ ਢੇਰ ਜਿਉਂ।
ਦਿਲਦੇ ਕਢ ਗੁਬਾਰ, ਸੁਤੇ ਸੂਰਮੇ।
ਕਣਕਾਂ ਵਡ ਸਥਾਰ, ਪਾਏ ਲਾਵਿਆਂ।

ਅਗਾ, ਪਿਛਾ, ਖਬਾ, ਸਜਾ ਰੋਕਿਆ।
ਤੇਰਾ ਹੀ ਹੈ ਰਬਾ, ਹੁਣ ਤੇ ਆਸਰਾ।
ਹੋਣੀ ਅਜ 'ਅਨੰਦ', ਹਦ ਮੁਕਾ ਲਈ।
ਕਰ ਸਾਰੇ ਰਾਹ ਬੰਦ, ਡਕੇ ਸਿੰਘ ਨੇ।

(ਸ੍ਰਦਾਰ ਗੁਰਦਿਆਲ ਸਿੰਘ ਨੇ ਬਿਆਸਾ ਵਿਚ ਘੋੜੇ ਠੇਲਣੇ)

ਡਲੇ ਵਾਲੀਏ ਬੀਰ ਗੁਰਦਿਆਲ ਸਿੰਘ ਨੇ,
ਘੇਰੇ ਵਿਚ ਹੋ ਅੰਤ ਨਰਾਸ ਭਾਈ।
ਦਖਣ ਬਾਹੀਂ ਵਲੋਂ ਨਿਕਲ ਜਾਣ ਖਾਤਰ,
ਘੋੜੇ ਠੇਲ ਦਿਤੇ ਵਿਚ ਬਿਆਸ ਭਾਈ।
ਛੱਲਾਂ ਮਾਰਦੇ ਵਾਂਗ ਬਿਆਸ ਖੂਨੀ,
ਪਾਰ ਹੋਣ ਦੀ ਕੁਝ ਨਾ ਆਸ ਭਾਈ।
ਰੋੜੇ ਪਏ ਘੋੜੇ ਘੁਮਣ ਘੇਰੀਆਂ ਵਿਚ,
ਦੰਮ ਟੁਟ ਗਏ ਹੋਏ ਉਦਾਸ ਭਾਈ।
ਬਹੁਤੇ ਰੁੜੇ ਲੰਘੇ ਸਿੰਘ ਪਾਰ ਥੋੜੇ,
ਭਾਣਾ ਵਰਤਿਆ ਰਬਦਾ ਖਾਸ ਭਾਈ।
ਜਥੇਦਾਰਾਂ ਨੇ ਗ਼ਰਜਕੇ ਕਿਹਾ ਸਭ ਨੂੰ,
ਤੁਸੀਂ ਕੁਝ ਤਾਂ ਧਰੋ ਧਰਵਾਸ ਭਾਈ।
ਐਵੇਂ ਵਿਚ ਬਿਆਸਾ ਦੇ ਡੁਬ ਡੁਬਕੇ,
ਦੂਲੀ ਕੌਮ ਦਾ ਕਰੋ ਨਾ ਨਾਸ ਭਾਈ।
ਬਰਕਤ ਸਿੰਘ ਮਰੀਏ ਸਨਮੁਖ ਲੜਕੇ,
ਜਸ ਗੌਣਗੇ ਧਰਤ ਅਕਾਸ ਭਾਈ।

(ਰਾਤਨੂੰ ਸਿੰਘਾਂ ਦੀ ਵਿਚਾਰ)

ਜਥੇਦਾਰਾਂ ਦੀ ਅਰਜ਼ ਮਨਜ਼ੂਰ ਹੋਈ,

ਥੰਮ ਗਏ ਦਸ਼ਮੇਸ਼ ਦੇ ਲਾਲ ਭਾਈ।
ਦਿਨ ਡੁਬ ਗਿਆ ਖੂਨੀ ਨੈਂ ਅੰਦਰ,
ਹੋਈ ਜੰਗ ਵਾਲੀ ਬੰਦ ਚਾਲ ਭਾਈ।
ਸੁਖਾ ਸਿੰਘ ਦੀ ਗੋਡਿਉਂ ਲੱਤ ਟੁਟੀ,
ਐਪਰ ਵੇਖਿਆ ਸਿਦਕ ਕਮਾਲ ਭਾਈ।
ਖੋਲ ਆਪਣੇ ਲਕ ਦਾ ਕਮਰਕਸਾ,
ਬਧੀ ਲਤ ਸੀ ਹਨੇ ਦੇ ਨਾਲ ਭਾਈ।
ਭਾਵੇਂ ਪੀੜ ਨੇ ਤਨ ਕਮਜ਼ੋਰ ਕੀਤਾ,
ਮਨ ਹੋਣ ਨਾਂ ਦਿਤਾ ਨਿਢਾਲ ਭਾਈ।
ਜੀਭ ਕਾਲ ਦੀ ਹਥ ਵਿਚ ਤੇਗ ਫੜਕੇ,
ਰਿਹਾ ਜੰਗ ਕਰਦਾ ਏਸੇ ਹਾਲ ਭਾਈ।
ਲਗੇ ਘੋੜਿਓਂ ਲਾਹੁਣ ਤਾਂ ਕਹਿਣ ਲਗਾ,
ਮੇਰਾ ਕਰੋ ਨਾਂ ਫਿਕਰ ਰੁਵਾਲ ਭਾਈ।
ਆਈ ਰਾਤ ਵੈਰੀ ਦੇ ਅਰਾਮ ਖਾਤਰ,
ਅਤੇ ਤੁਸੀ ਸੋਧੋ ਤਤਕਾਲ ਭਾਈ।
ਸਫਾਂ ਚੀਰਕੇ ਨਿਕਲੀਏ ਮਾਲਵੇ ਨੂੰ,
ਰਖ ਆਸਰਾ ਇਕ ਗੁਪਾਲ ਭਾਈ।
ਰਹੇ ਪੰਥ ਦਾ ਜਗ ਤੇ ਨਾਮ ਰੋਸ਼ਨ,
ਲਖੂ ਨੀਚ ਦੀ ਗਲੇ ਨਾ ਦਾਲ ਭਾਈ।
ਕੁਝ ਦਿਨ ਆਰਾਮ ਕਰ ਮਾਲਵੇ ਵਿਚ,
ਫਿਰ ਮਾਰੀਏ ਜੰਗ ਬਸਾਲ ਭਾਈ।
ਬਰਕਤ ਸਿੰਘ ਫੜਕੇ ਲਖੂ ਲਾਨਤੀ ਨੂੰ,
ਕਰਨਾਂ ਛੱਤਰੇ ਵਾਂਗ ਹਲਾਲ ਭਾਈ।

(ਸਿੰਘਾਂ ਨੇ ਸਫਾਂ ਚੀਰਕੇ ਨਿਕਲਨਾ)

ਸਿੰਘੋ ਸਿੰਘ ਹੋ ਸ੍ਰੀ ਦਸਮੇਸ਼ ਜੀ ਦੇ,
ਵੈਰੀ ਵੇਖ ਲਖਾਂ ਘਬਰਾਉ ਨਾਹੀਂ।
ਸਵਾ ਲਖ ਸੇ ਇਕ ਲੜਾਉਣ ਵਾਲਾ,
ਸ਼ੇਰ ਬਬਰੋਂ ਬਚਨ ਭੁਲਾਉ ਨਾਹੀਂ।
ਅਣਖ ਰਹੇ ਤਾਂ ਰਹੇ ਮਾਨੁਖ ਜ਼ਿੰਦਾ,
ਅਣਖ ਹੀਣ ਹੋ ਜਾਨ ਗੁਵਾਉ ਨਾਹੀਂ।
ਦਲ ਦਲ ਦਿਉ ਦਲਾਂ ਦੇ ਵਾਂਗ ਫੜਕੇ,
ਹੋ ਅਵੇਸਲੇ ਸਮਾਂ ਖੁੰਝਾਉ ਨਾਹੀਂ।
ਆਪੇ ਠੀਕ ਹੋ ਜਾਣਗੇ ਜ਼ਖਮ ਸਾਡੇ,
ਮਲਮਾਂ ਪੱਟੀਆਂ ਲਾਣ ਦਾ ਵਕਤ ਨਾਹੀਂ।
ਅੰਗ ਸੰਗ 'ਅਨੰਦ' ਜੀ ਗੁਰੂ ਸਾਡੇ,
ਐਵੇਂ ਚਿਤ ਡੁਲਾਨ ਦਾ ਵਕਤ ਨਾਹੀਂ।

[ਤਥਾ]

ਹੋਇਆ ਖੂਬ ਅੰਧੇਰਾ ਤਾਂ ਘਤ ਘੇਰਾ,
ਵੈਰੀ ਖੁਸ਼ੀ ਅੰਦਰ ਖਾਣੇ ਖਾ ਸੁਤੇ।
ਫਸੀਆਂ ਮਛੀਆਂ ਸਮਝਕੇ ਖਾਲਸੇ ਨੂੰ,
ਮਹਾਂ ਜਾਲ ਸ਼ਕਾਰੀ ਵਿਛਾ ਸੁਤੇ।
ਲਗੀ ਰਹੀ ਮੈਂਹਦੀ ਬਜੇ ਰਹੇ ਗਾਨੇ,
ਭਾਗ ਹੀਣਿਆਂ ਦੇ ਭਾਗ ਆ ਸੁਤੇ।
ਭੰਗੀ ਜਾਣ 'ਅਨੰਦ' ਜੀ ਪੰਥ ਤਾਈਂ,
ਫੌਜੀ ਲਖੂ ਦੇ ਦਿਲੀਂ ਲੈ ਚਾ ਸੁਤੇ।
ਹੋਣੀ ਆਣ ਪਰੇਰਿਆ ਨੀਂਦ ਤਾਈਂ,

ਥਕੇ ਤੁਰਕ ਸਾਰੇ ਬਰੜਾਨ ਲਗੇ।

[ਤਥਾ]

ਸਿਰ ਧਰ ਤਲੀ 'ਭਗਤੂੰਤੀ ਦੇ ਭਗਤ'ਸਚੇ,
ਪਿਆਰੇ ਵਤਨ ਲਈ ਪੂਰਨੇ ਪਾਨ ਲਗੇ।
ਪੈਹਰੇਦਾਰ ਬਣ ਅਣਖੀ ਪੰਜਾਬੀਆਂ ਦੇ,
ਕਿਸਮਤ ਦੇਸ਼ ਦੀ ਸੁਤੀ ਜਗਾਨ ਲਗੇ।
ਸੁਤੇ ਨੀਂਦ ਦੀ ਗੋਦ ਵਿਚ ਜ਼ੁਲਮ ਤਾਈਂ,
ਸਦਾ ਵਾਸਤੇ ਸੂਰੇ ਸੁਵਾਨ ਲਗੇ।
ਹੈਂਕੜ ਵਿਚ ਮਤੇ ਹੋਇ ਵੈਰੀਆਂ ਨੂੰ,
ਫਾਂਡਾ ਤੇਗ ਦਾ ਚਾਹੜ ਸੁਵਾਨ ਲਗੇ।
ਤ਼ਕਦੀਰ ਵਾਲੇ ਝੰਡੇ ਝੁਕੇ ਹੋਇ,
ਅਰਸ਼ਾਂ ਉਤੇ 'ਅਨੰਦ' ਝੁਲਾਨ ਲਗੇ।
ਹੋਇਆ ਧੁੰਧਲਾ ਸੀ ਨਕਸ਼ਾ ਧਰਮਵਾਲਾ,
ਰੰਗਤ ਖੂਣ ਦੀ ਨਵੀਂ ਝੜਾਨ ਲਗੇ।
ਦਰਦਾਂ ਭੁਖਾਂ ਤੇ ਨੀਂਦਾਂ ਨੂੰ ਦੂਰ ਕਰਕੇ,
ਸੇਵਕ ਦੇਸ਼ ਦੇ ਸੇਵਾ ਕਮਾਨ ਲਗੇ।

ਕਬਿਤ

ਕੂੰਜਾਂ ਵਾਲੇ ਦਲ ਉਤੇ ਬਾਜ ਦਸਮੇਸ਼ ਜੀ ਦੇ,
ਟੁਟ ਪਏ ਨੇ ਬੋਲ ਨਾਹਰਾ ਸਤਕਰਤਾਰ ਦਾ।
ਪਕੇ ਹੋਏ ਫਸਲ ਉਤੇ ਲਥਾ ਗੜਾ ਕੈਹਰ ਵਾਲਾ,
ਸ਼ੇਰਾਂ ਨੇ ਮਚਾਇਆ ਏਦਾਂ ਜੰਗ ਤਲਵਾਰ ਦਾ।
ਵੇਲਾ ਅੱਧੀ ਰਾਤ ਵਾਲਾ ਕੈਹਰ ਦਾ ਹਨੇਰਾ ਹੈਸੀ,
ਆਵੇ ਨਾਂ ਨਦਰ ਹਥ ਕੋਈ ਜੇ ਪਸਾਰਦਾ।

ਰਸਤਾ ਉਜਾੜਾ ਤੇ ਪਹਾੜਾਂ ਦਾ ਸਿੰਘ ਭੇਤੀ,
ਫਸ ਗਿਆ ਓਪਰਾ ਹੀ ਦਲ ਸਰਕਾਰ ਦਾ।
ਪੁਠੀ ਰਬ ਪਾਈ, ਵਾਢ ਆਪੇ ਚਿ ਪੁਵਾਈ ਫੜ,
ਭਾਈ ਤਾਈਂ ਭਾਈ, ਯਾਰ ਲਾਹਿਆ ਸਿਰ ਯਾਰਦਾ।
ਮਾਰਕੇ ਹਜ਼ਾਰਾਂ ਵੈਰੀ ਢੇਰ ਲਾ ਸੱਥਰਾਂ ਵਾਂਗ,
ਤੋੜ ਦਿਤਾ ਘੇਰਾ, ਰਖ ਆਸਰਾ ਦਾਤਾਰ ਦਾ।

[ਤਥਾ]

ਉਭੜ ਵਾਹ ਉਠ ਪਿਛੇ ਲਗਾ ਦਲ ਵੈਰੀਆਂ ਦਾ,
ਅਗੇ ਅਗੇ ਸਿੰਘ ਪਿਛੇ ਪਿਛੇ ਵੈਰੀ ਧਾਂਵਦੇ।
ਰਾਮੇ ਦੇ ਭਰਾਵਾਂ ਅਗੋਂ ਆਨ ਅਟਕਾਇਆ ਕੁਝ,
ਮਾਰਕੇ ਜਵਾਨ ਸਫਾਂ ਚੀਰ ਲੰਘ ਜਾਂਵਦੇ।
ਲੁਟਕੇ ਪਠਾਨਕੋਰ ਪੁਜੇ ਆ ਬਿਆਸਾ ਉਤੇ,
ਜ਼ੋਰਾਂ ਵਿਚ ਵਗੇ ਦਰਿਆਉ ਛਲਾਂ ਮਾਰਦਾ।
ਝਲ ਵਿਚ ਬੈਠ ਕੁਝ ਸਮਾਂ ਜਾਂ ਅਰਾਮ ਕੀਤਾ,
ਉਤੋਂ ਆਣ ਲਖੂ ਫੇਰ ਦਲ ਲਲਕਾਰਦਾ।
ਘੋੜਿਆਂ ਤੇ ਚੜੇ ਸਿੰਘ ਚੀਰ ਦਰਿਆਉ ਲੰਘੇ,
ਵਿਚ ਆ ਦੁਆਬੇ ਡੇਰਾ ਲਾਇਆ ਗੁਰੂ ਖਾਲਸੇ।
ਪਿੰਡਾਂ ਵਿਚੋਂ ਰਾਸ਼ਨ ਇਕੱਠਾ ਕਰ ਬਰਕਤ ਸਿੰਘ,
ਛਕਣੇ ਨੂੰ ਲੰਗਰ ਪਕਾਇਆ ਗੁਰੂ ਖਾਲਸੇ।

(ਹੋਰ ਮੁਸੀਬਤ)—ਦੁਵੱਯਾ

ਪਕਾ ਲੰਗਰ ਖਾਵਨ ਖਾਤਰ, ਹੋਈ ਜਦੋਂ ਤਿਆਰੀ।
ਬਿਜੇਖਾਨ ਦੀ ਫੋਜ ਜਲੰਧਰੋਂ, ਆ ਗਈ ਚੜਕੇ ਭਾਰੀ।
ਧੁਪ ਗਜ਼ਬ ਦੀ ਜੇਠ ਮਹੀਨਾ, ਸੂਰਜ ਸੀਨਾ ਸਾੜੇ।
ਇਕਇਕ ਕਿਨਕਾ ਰੇਤੇ ਵਾਲਾ,ਭਖ ਬਣਿਆਚੰਗਿਆੜੇ।

ਨੰਗੇ ਪੈਰ ਸੜਨ ਧਰ ਉਤੇ, ਪਾਸ ਰਹੇ ਨਾ ਜੋੜੇ। (੭੭)
ਪਾੜ ਟਾਕੀਆਂ ਬੰਨਣ ਪੈਰੀਂ, ਲੋਆਂ ਖੂਨ ਨਚੋੜੇ।
ਪਿਛੋਂ ਲਖੂ ਵੀ ਬੇੜੇ ਲੈ, ਖੂਨੀ ਫੌਜ ਲੰਘਾਈ।
ਆ ਸੂਹੇ ਨੇ ਖਾਲਸਿਆਂ, ਸਾਰੀ ਖਬਰ ਪੁਚਾਈ।
ਹਥਾਂ ਦੀ ਹਥਾਂ ਵਿਚ ਰਹਿਗਈ,ਧੂਹ ਲਈਆਂ ਤਲਵਾਰਾਂ।
ਸ਼ੇਰਾਂ ਵਾਂਗ ਪਏ ਭੁਕ ਜੋਧੇ, ਤਕ ਹਰਨਾਂ ਦੀਆਂ ਡਾਰਾਂ।
ਪਕਾ ਲੰਗਰ ਕਿਸੇ ਨਾ ਖਾਧਾ, ਹੋਣੀ ਹਦ ਮੁਕਾਈ।
ਜਾਨ ਹੂਲਵੀਂ ਵਿਚ ਦੁਆਬੇ, ਮਚੀ ਆਣ ਲੜਾਈ।
ਅਗੋਂ ਪਿਛੋਂ ਵੈਰੀ ਪੈਗਏ, ਵੇਖੋ ਰਬ ਦਾ ਭਾਣਾ।
ਚਾਹੁੰਦੇ ਨਾਉਂ ਖਾਲਸਿਆਂ ਦਾ,ਜਗਤੋਂ ਮਾਰ ਮੁਕਾਣਾ।
ਜਿਸਦੀ ਰਾਖੀ ਖਾਤਰ ਕਰੜੀ,ਘਾਲ ਸਿੰਘਾਂ ਨੇ ਘਾਲੀ।
ਮਾਤ ਪਿਤਾ ਪੁਤ ਸਦਕੇ ਕਰਕਰ,ਕੀਤੀ ਹੈ ਰਖਵਾਲੀ।
ਜੋ ਖੇਤੀ ਪਾਣੀ ਦੀ ਥਾਵੇਂ, ਨਾਲ ਲਹੂ ਦੇ ਪਾਲੀ।
ਜਗਚੋਂ ਐਸੇ ਬੀਰ ਬਹਾਦਰ, ਕੀਕੁਰ ਮਿਟਣ ਅਕਾਲੀ।
ਜੇਰਾ ਧੰਨ ਉਹਨਾਂ ਸਿੰਘਾਂ ਦਾ, ਰਹਿਕੇ ਭੁਖਨ ਭਾਣੇ।
ਦੇਸ਼ਲਈਘਰਬਾਹਰਤਿਆਗਣ,ਜੰਗਲਕਰਨਟਕਾਣੇ।
ਘੋੜਿਆਂ ਦੀ ਪਿਠਦੇ ਉਤੇ ਹੀ, ਚੜ੍ਹੇਚੜ੍ਹੇ ਅਖਲਾਵਨ।
ਘਾਸ ਬੂਟ ਖਾ ਡੇਲੇ ਪੀਂਜੂ, ਰਣ ਵਿਚ ਧੁੰਮਾਂ ਪਾਵਨ।
ਰਾਜਭਾਗਦੀ ਇਛਾ ਨਾਹੀਂ,ਚਾਹੁਣਨਾਮੁਲਕ ਜਗੀਰਾਂ।
ਦੇਸ਼ ਸੇਵਾ ਦਾ ਸ਼ੌਂਕ ਦਿਲਾਂਨੂੰ,ਧੂਹਫਿਰਦੇ ਸ਼ਮਸ਼ੀਰਾਂ।
ਅਜਕਲ ਦਾ ਸਿੰਘ ਦਾ ਕੁਝ, ਸੁਣ ਲੌ ਹਾਲਪਿਆਰੇ।
ਡਿੰਗੀਆਂ ਪਗਾਂ ਯਾਰ ਕੜਾਹ ਦੇ,ਚਾਹਪੋਸਤਦੇ ਮਾਰੇ।
ਜੇ ਕੋਈ ਪੰਥਕ ਸੱਦਾ ਆਵੇ, ਸੌ ਸੌ ਕਰਨ ਬਹਾਨੇ।
ਸੈਕਲ ਪੈਂਚਰ ਰਾਹ ਵਿਚ ਚਿਕੜ,ਬਦਲ ਹੈ ਅਸਮਾਨੇ।

ਗਲ ਕਿਸੇ ਦੀ ਕਰੀਏ ਕਾਹਨੂੰ, ਜੋ ਮਰਦਾਂ ਦੀ ਨੀਤੀ।
ਅਸਲ ਸਵਾਦ ਜਿਦੇ ਵਿਚ ਆਵੇ,ਕਰੀਏ ਉਹ ਹਡਬੀਤੀ।
ਚੋਣ ਅਕਾਲੀ ਦਲ ਦੀ ਪੰਦਰਾਂ, ਅਸੂ ਨੂੰ ਇਕ ਹੋਈ।
ਰਾਹ ਖੈਹੜਾ ਪਾਣੀ ਚਿਕੜ ਨੇ, ਸਾਫ ਨਾ ਛਡਿਆ ਕੋਈ।
ਮੇਰੇ ਗੋਡੇ ਸਜੇ ਉਤੇ, ਸਟ ਲਗੀ ਸੀ ਭਾਰੀ।
ਸਦੇ ਉਤੇ ਜਾਣਾ ਔਖਾ, ਤੁਰਨੋਂ ਹੈਸਾਂ ਆਰੀ।
ਗਰੰਥੀ ਇਕ ਕਰਤਾਰ ਸਿੰਘ ਜੋ, ਰਹਿੰਦਾ ਖਾਸ ਨਡਾਲੇ।
ਮੇਰੇ ਪਾਸ ਪੁਚਾਵਨ ਸੱਦਾ, ਪੌਂਹਚਾ ਪਾਕੇ ਚਾਲੇ।
ਲਤ ਖੋਹਲਕੇ ਦਸ ਉਸਨੂੰ, ਦਸੀ ਮੈਂ ਮਜਬੂਰੀ।
ਕਿਹਾ ਉਸਨੇ ਔਖੇ ਵੀ ਹੋ, ਪਹੁੰਚੋ ਤੁਸੀਂ ਜਰੂਰੀ।
ਪਰਸੋਂ ਲੈਕੇ ਸੈਕਲ ਅਪਨਾ, ਮੈਂ ਤਲਵੰਡੀ ਆਵਾਂ।
ਮੋਟਰ ਤੀਕੁਨ ਨਾਲ ਅਦਬ ਦੇ, ਆਪ ਤਾਈਂ ਲੈ ਜਾਵਾਂ।
ਏਹ ਗਲ ਸੁਣਕੇ ਫੇਰ ਕਿਹਾ ਮੈਂ,ਉਸ ਕਪਟੀ ਦੇ ਤਾਈਂ।
ਏਨੀ ਕਰੋ ਤੁਸੀ ਜੇ ਖੇਚਲ, ਪਹੁੰਚਾ ਚਾਈਂ ਚਾਈਂ।
ਏਹ ਗਲ ਕਰਕੇ ਵਾਚ ਗਿਆ ਉਹ, ਪਤਰਾ ਓਸੇ ਵੇਲੇ।
ਕੈਹਣ ਸਿਆਣੇ ਆਪਣੇ ਪੈਸੇ, ਹੀ ਦਿਖਲਾਵਨ ਮੇਲੇ।
ਤੀਜੇ ਰੋਜ ਸਵੇਰੇ ਉਠਕੇ, ਪੁਜਾ ਮੈਂ ਤਲਵੰਡੀ।
ਰਖ ਪਤੀਲਾ ਚਾਹ ਦਾ ਭਾਈ, ਬੈਠਾ ਲਾਕੇ ਮੰਡੀ।
ਕਹਿਣ ਲਗਾ ਹੈ ਰਸਤਾ ਭੈੜਾ, ਸੈਕਲ ਚਲ ਨਾ ਸਕੇ।
ਸਾਡਾ ਵੀ ਜਾਣਾ ਮੁਸ਼ਕਲ, ਹਾਲੇ ਚਾਹ ਪਈ ਪਕੇ।
ਸੱਦੇ ਵਾਲਿਆਂ ਸਦ ਕੇ ਸਾਨੂੰ, ਕੀਹਨੇ ਪੌਂਡ ਬਨੌਣੇ।
ਅਸੀ ਵੀ ਚਾਹ ਸਲਾਹ ਹਾਂ ਬੈਠੇ, ਕੀਕੁਰ ਚਾਲੇ ਪੌਣੇ।
ਹਸ ਕਿਹਾ ਮੈਂ ਵਾਹ ਭਾਈ ਜੀ, ਅੰਦਰੋਂ ਬਾਹਰੋਂ ਕਾਲੇ।

ਛਡੋ ਮੈਨੂੰ ਆਪ ਤਾਂ ਪੁਜੋ, ਪੈਦਲ ਚਲ ਨਡਾਲੇ।
ਏਨੀ ਗਲ ਕਰਕੇ ਮੈਂ ਅਪਨੇ, ਪੈਰੋਂ ਲਾਹਕੇ ਜੋੜਾ।
ਤੁਰਿਆ ਵਲ ਨਿਡਾਲੇ ਸਿਧਾ, ਚਰਨ ਬਨਾਕੇ ਘੋੜਾ।
ਲੰਘੇਵਾਹ ਅਡੇ ਤੇ ਪੁਜਾ, ਭਾਈ ਨਾਲੋਂ ਅਗੇ।
ਪਿਛੋਂ ਭਾਈ ਹੋਰੀ ਆਵਨ, ਸੈਕਲ ਉਤੇ ਵਗੇ।
ਐਸੇ ਹੈਨ ਗਰੰਥੀ ਅਜ ਕਲ, ਸਿਖਿਆ ਦੇਵਨ ਵਾਲੇ।
ਬਾਹਰੋਂ ਹੰਸ ਸਜੌਨੇ ਜਾਪਣ, ਅੰਦਰੋਂ ਨੇ ਕਾਂ ਕਾਲੇ।
ਗੁਰੂਦੁਆਰੇ ਪੀਣ ਸ਼ਰਾਬਾਂ, ਨਾਲੇ ਕਰਨ ਉਧਾਲੇ।
ਡੁਬੇ ਆਪ ਬ੍ਰਾਹਮਣ ਤਾਂ, ਜਜਮਾਨਾਂ ਡੋਬਣ ਨਾਲੇ।
ਥੋੜੇ ਬੰਦੇ ਸਾਫ ਦਿਲਾਂ ਦੇ, ਬਹੁਤੇ ਅਜਕਲ ਖੋਟੇ।
ਬਰਕਤ ਸਿੰਘਾ ਡੁਬ ਗਈ ਚਾਹ, ਅੰਦਰ ਚਾਹ ਦੇ ਲੋਟੇ।

(ਸਿੰਘਾਂ ਨੇ ਅਗੇ ਨਿਕਲ ਜਾਣਾ)

ਪਿਛਲੀ ਹੱਦ ਹੋਈ ਏਹ ਭੀ ਵਧ ਹੋਈ,
ਹੋਣੀ ਹੋਰ ਹਾਲੇ ਅਖਾਂ ਤਾੜਦੀ ਏ।
ਬਣੇ ਬਕਰੇ ਜੀਵ ਮੈਦਾਨ ਅੰਦਰ,
ਮੌਤ ਬਣੀ ਹੋਈ ਸ਼ਕਲ ਬਘਿਆੜਦੀ ਏ।
ਪਵੇ ਕੈਹਰ ਦੀ ਅਗ ਅਕਾਸ਼ ਉਤੋਂ,
ਹੇਠੋਂ ਰੇਤ ਤਤੀ ਪੈਰ ਸਾੜਦੀ ਏ।
ਮਰਦੇ ਮਾਰਦੇ ਵਧਦੇ ਸਿੰਘ ਅਗੇ,
ਤੇਗ ਮੁਰਦਿਆਂ ਤੇ ਮੁਰਦਾ ਚਾੜਦੀ ਏ।
ਸਤਲੁਜ ਲੰਘ ਗਏ ਸਫਾਂ ਨੂੰ ਚੀਰ ਜੋਧੇ,
ਵਲ ਮਾਲਵੇ ਦੇਸ਼ ਦੇ ਤੀਰ ਹੋ ਗਏ।
ਟੱਕਰਾਂ ਮਾਰਦੇ ਜੰਗਲੀਂ ਬਰਕਤ ਸਿੰਘਾ,

ਸ਼ਾਹੀ ਦਲ ਭੀ ਵਾਪਸ ਅਖੀਰ ਹੋਗਏ।

[ਤਬਾ]

ਬਿਜੇ ਖਾਨ ਜਲੰਧਰ ਲਾਹੌਰ ਲਖੂ,
ਆਕੇ ਸ਼ਾਹੀ ਐਲਾਨ ਕਰਾਏ ਅਗੋਂ।
ਜਾਸੀ ਮਾਰਿਆ ਜਾਂ ਮੁਸਲਮਾਨ ਹੋਸੀ,
ਕੇਸ ਰਖ ਜੋ ਸਿੰਘ ਸਦਾਏ ਅਗੋਂ।
ਦਿਤਾ ਸਾੜ ਗਰੰਥਾਂ ਨੂੰ ਲੱਭ ਲੱਭ ਕੇ,
ਗੁਰਪੁਰਬ ਨਾਂ ਕੋਈ ਮਨਾਏ ਅਗੋਂ।
ਮੂੰਹੋਂ ਉਸਦੀ ਖਿਚ ਜ਼ਬਾਨ ਕਢੋ,
ਫਤਹਿ ਵਾਹਿਗੁਰੂ ਨਾਮ ਜੋ ਗਾਏ ਅਗੋਂ।
ਸਿਖ ਮਜ਼ਬ ਚਲਾਇਆ ਸੀ ਖਤਰੀ ਨੇ,
ਜੜ ਖਤਰੀ ਉਸਦੀ ਪੁਟ ਆਇਆ।
ਹਸ਼ਰ ਤੀਕ ਨਾਂ ਕਦੇ 'ਅਨੰਦ' ਨਿਕਲਨ,
ਖਾਰੇ ਸ਼ੌਹ ਹਾਂ ਸਿੰਘਾਂ ਨੂੰ ਸੁਟ ਆਇਆ।

(ਸਿੰਘਾਂ ਦੀ ਹਾਲਤ)

ਸਿੰਘਾਂ ਮਾਲਵੇ ਠੈਹਰ ਅਰਾਮ ਕੀਤਾ,
ਲਭ ਆਸਰੇ ਜਾਣ ਪਛਾਣ ਵਾਲੇ।
ਦੁਧ ਘਿਉ ਦੀਆਂ ਨਹਿਰਾਂ ਵਗਦੀਆਂ ਸੀ,
ਲਾਹੇ ਥਾਕਵੇਂ ਕੁਲ ਮੈਦਾਨ ਵਾਲੇ।
ਹੋਗਏ ਜ਼ਖਮ ਹਛੇ ਖਾ ਖਾ ਗਰਮ ਕੁਨਕੇ,
ਦੁਖ ਭੁਲ ਗਏ ਸਭ ਘਮਸਾਨ ਵਾਲੇ।
ਮਾਰਨ ਵਾਲੜੇ ਹਾਰ ਗਏ ਬਰਕਤ ਸਿੰਘਾ,
ਬਾਜ਼ੀ ਜਿਤ ਨਿਕਲੇ ਮਾਰਾਂ ਖਾਣ ਵਾਲੇ।

ਸੁਣੀ ਰਬ ਫਰਿਆਦ ਏਹ ਖਾਲਸੇ ਦੀ,
ਫੁਟ ਵੈਰੀਆਂ ਦੇ ਘਰੀ ਪਾਈ ਚੰਗੀ।
ਸੂਬੇ ਮੋਏ ਪਿਛੋਂ ਓਹਦੇ ਪੁਤਰਾਂ ਨੇ,
ਕੀਤੀ ਡਟ ਆਪੇ ਚਿ ਲੜਾਈ ਚੰਗੀ।

[ਕਬਿੱਤ]

ਠਹਿਰ ਲਖੀ ਜੰਗਲ 'ਚਿ ਕੁਝ ਦਿਨ ਖਾਲਸੇ ਨੇ,
ਦੇਸ਼ ਸੇਵਾ ਹਿਤ ਕਸ ਲੀਤੀਆਂ ਤਿਆਰੀਆਂ।
ਟੁਟੇ ਫੁਟ ਹਡ ਘਾਵ ਹੋਏ ਸਭ ਠੀਕ ਠਾਕ,
ਸਾਨਾਂ ਉਤੇ ਚੰਡ ਚਾਹੜ ਲਈਆਂ ਨੇ ਕਟਾਰੀਆਂ।
ਰਹੇ ਖਹੇ ਟਟੂ ਵੀ ਦੁੜੰਗੇ ਲੌਣ ਲਗੇ ਚੰਗੇ,
ਨਿਕਲ ਗਈਆਂ ਮਾਂਦਗੀਆਂ ਛਕਕੇ ਨਿਹਾਰੀਆਂ।
ਸੀਨਿਆਂ ਚਿ ਬੀਰਤਾ ਫਰੱਕੇ ਖੂਨ ਵੈਲਿਆਂ ਚ,
ਚੜਦੇ ਸ਼ਿਕਾਰ ਨਿਤ ਦੌੜਾਂ ਲੌਣ ਭਾਰੀਆਂ।
ਲਗਦੇ ਦੀਵਾਨ ਥਾਂ ਥਾਂ ਅੰਮ੍ਰਤ ਪਰਚਾਰ ਹੋਵੇ,
ਖਿੰਡੇ ਪੁੰਡੇ ਸਿੰਘ ਸਾਰੇ ਹੋਏ ਕਠੇ ਆਣਕੇ।
ਬਰਕਤ ਸਿੰਘਾ ਵਾਗਾਂ ਮੋੜ ਲੀਤੀਆਂ ਲਾਹੌਰ ਵੱਲ,
ਹਥ ਆਇਆ ਸਿੰਘਾਂ ਨੇ ਸੁਨੈਹਰੀ ਸਮਾਂ ਜਾਣਕੇ।

(ਤੁਰਕਾਂ ਦੀ ਫੁਟ ਦਾ ਕਾਰਨ)

ਸੂਬੇ ਖਾਨ ਬਹਾਦਰ ਦੀ ਮੌਤ ਪਿਛੋਂ,
ਯਾਹਜੇ ਖਾਨ ਅਤੇ ਸ਼ਾਹ ਨੁਵਾਜ ਭਾਈ।
ਜਾਇਦਾਦ ਪੇਕੀ ਉਤੇ ਲੜਨ ਲਗੇ,

ਆਪੋ ਵਿਚ ਬਣਕੇ ਟੂਨੀ ਬਾਜ ਭਾਈ।

ਸ਼ਾਹ ਨੁਵਾਜ ਹਾਕਮ ਮੁਲਤਾਨ ਦਾ ਸੀ,
ਯਾਹਯੇ ਖਾਂ ਦਾ ਲਾਹੌਰ ਵਿਚ ਰਾਜ ਭਾਈ।
ਬਰਕਤ ਸਿੰਘ ਗਰੀਬਾਂ ਦੀ ਸਾਰ ਲੈਂਦਾ,
ਆਪੀਂ ਗੁਰੂ ਗਰੀਬ ਨੁਵਾਜ ਭਾਈ।
ਸ਼ਾਹ ਨੁਵਾਜ ਮੁਲਤਾਨ ਤੋਂ ਫੌਜ ਲੈਕੇ,
ਮਾਰੋ ਮਾਰ ਲਾਹੌਰ ਨੂੰ ਆਂਵਦਾ ਏ।
ਵਿਰਸਾ ਲੈਨ ਖਾਤਰ ਬਾਪ ਆਪਣੇ ਦੀ,
ਮਨਾਂ ਵਿਚ ਮਨਸੂਬੇ ਪਕਾਂਵਦਾ ਏ।

[ਚੌਪਈ]

ਸ਼ਾਹ ਨੁਵਾਜ ਨੇ ਪੁਜ ਲਾਹੌਰ, ਕੰਪ ਲਗਾਯਾ ਕਰਕੇ ਗੌਰ।
ਯਾਹਯੇ ਖਾਂ ਭਾਈ ਦੇ ਵਲ, ਲਿਖ ਪਰਵਾਨਾ ਦਿਤਾ ਘਲ।
ਦਾਨਾ ਸੂਰਤ ਸਿੰਘ ਵਜ਼ੀਰ, ਪਹੁੰਚਾ ਸੂਬੇ ਪਾਸ ਅਖੀਰ।
ਕਾਗਜ਼ ਸੂਬੇ ਹਥ ਫੜਾਕੇ, ਮੁਖ ਤੋਂ ਏਦਾਂ ਕਿਹਾ ਸੁਣਾਕੇ।
ਧਰਤੀ ਔਰਤ ਤੇ ਧੰਨ ਮਾਲ, ਤਿੰਨੇ ਹੈਨ ਜਗਤ ਦਾ ਕਾਲ।
ਅਧ ਭਰਾ ਦਾ ਦਿਓ ਸ਼ਤਾਬੀ, ਨਹੀਂ ਤਾਂ ਨਿਕਲੂ ਬੜੀ ਖਰਾਬੀ।
ਸ਼ਾਹ ਨੁਵਾਜ਼ ਲੈ ਫੌਜਾਂ ਆਇਆ, ਹਕ ਉਸਦਾ ਤੁਸਾਂ ਦਬਾਯਾ।
ਜਿਵੇਂ ਜਗਤ ਦਾ ਹੈ ਵਰਤਾਰਾ, ਝਗੜਾ ਆਪ ਨਿਪਟਾ ਲੌ ਸਾਰਾ।
ਯਾਹਯੇ ਖਾਂ ਹੈਂਕੜ ਵਿਚ ਮਤਾ, ਕੀਤਾ ਆਨ ਨਾ ਉਸਦਾ ਰਤਾ।
ਨਾਂ ਦਿਤਾ ਕੁਝ ਯੋਗ ਜੁਵਾਬ, ਔਖਾ ਹਥੋਂ ਦੇਨ ਹਸਾਬ।
ਬਾਹੂ ਬਲ ਫੌਜਾਂ ਦਾ ਮਾਨ, ਹੋਇਆ ਸਿਰ ਅਸਵਾਰ ਸ਼ੈਤਾਨ।
ਪਰਤ ਵਜ਼ੀਰ ਕੰਪ ਵਿਚ ਆਯਾ, ਸ਼ਾਹ ਨੂੰ ਸਾਰਾ ਹਾਲ ਸੁਣਾਯਾ।
ਹੈ ਸੂਬੇ ਦੀ ਨੀਤ ਖਰਾਬ, ਦਿਤਾ ਨਾਂ ਕੁਝ ਪਰਤ ਜਵਾਬ।

ਦਬੀ ਬੈਠਾ ਕੁਲ ਖਜ਼ਾਨਾ, ਹੋਇਆ ਆਕੜ ਵਿਚ ਦੀਵਾਨਾ।
ਰਹੀ'ਅਨੰਦ'ਨਾ ਅਕਲ ਰੁਵਾਲ, ਕੜਕਿਆ ਸਿਰ ਮੂਰਖ ਦੇ ਕਾਲ।

(ਯਾਹਯੇ ਖਾਨ ਦੀ ਚਾਲ)

ਯਾਹਯੇ ਖਾਨ ਨੇ ਕੀਤੀ ਵਿਚਾਰ ਮਨ ਵਿਚ,
ਢੰਗ ਨਾਲ ਹੀ ਜਾਨ ਛੁਡਾ ਲਈਏ।
ਦਾਨੇ ਆਖਦੇ ਨੇ ਜਿਹਾ ਸਮਾਂ ਹੋਵੇ,
ਤਿਵੇਂ ਆਪਣਾ ਵਕਤ ਟਪਾ ਲਈਏ।
ਸ਼ਾਹ ਨੁਵਾਜ਼ ਨੂੰ ਮੰਨ ਲਾਹੌਰ ਸੂਬਾ,
ਹਾਲਾਂ ਆਪਣੇ ਧੜੇ ਤੇ ਲਾ ਲਈਏ।
ਐਹਮਦ ਸ਼ਾਹ ਨੂੰ ਸਦਿਆ ਉਸ ਮੂਰਖ,
ਕੰਡਾ ਉਹਦੇ ਤੋਂ ਉਹਦਾ ਕਢਾ ਲਈਏ।
ਮਦਦਾਂ ਖਿਲਤਾਂ ਘਲ 'ਅਨੰਦ' ਹਾਲੇ,
ਸੋਹਣੇ ਦੇਸ ਦਾ ਤਖਤ ਬਚਾ ਲਈਏ।
ਜੀਕਣ ਖੇੜਿਆ ਸੂ ਸੁਤੇ ਨਾਂਗ ਤਾਈਂ,
ਟਕਰ ਸਾਹਮਣੀ ਉਹਦੀ ਲਵਾ ਲਈਏ।
ਕੂੜੇ ਖਾਬ ਦੁਰਾਨੀਆਂ ਗਿਲਜਿਆਂ ਦੇ,
ਕੁਟ ਵਿਚ ਮੈਦਾਨ ਭੁਲਾ ਦੇਈਏ।

(ਸ਼ਾਹ ਨੁਵਾਜ਼ ਨੂੰ ਧੜੇ ਤੇ ਲੈਣਾ)

ਲਿਖਿਆ ਸ਼ਾਹ ਨਵਾਜ਼ ਨੂੰ ਕਮਰ ਦੀਨੇ,
ਮੈਂ ਕੁਰਬਾਨ ਵਾਰੀ ਮੈਂ ਕੁਰਬਾਨ ਵਾਰੀ।
ਆਪੋ ਵਿਚ ਹੋ ਤੁਸੀ ਭਰਾ ਦੋਵੇਂ,
ਹਥ ਤੀਜੇ ਦੇ ਦਿਓ ਨਾ ਜਾਨ ਵਾਰੀ।
ਸੂਬੇਦਾਰ ਲਾਹੌਰ ਦਾ ਤੁਸਾਂ ਤਾਈਂ,

ਕੀਤਾ ਬਾਦਸ਼ਾਹ ਨੇ ਪਰਵਾਨ ਵਾਰੀ।
ਜਿਵੇਂ ਹੋਏ ਡਕੋ ਐਹਮਦ ਸ਼ਾਹ ਤਾਈਂ,
ਘਲਾਂ ਜੰਗ ਦੇ ਸਾਜ਼ੋ ਸਾਮਾਨ ਵਾਰੀ।
ਕੀਹ ਹੈ ਹਕ ਦੁਰਾਨੀਆਂ ਵੈਹਸ਼ੀਆਂ ਦਾ,
ਸਾਡੇ ਦੇਸ਼ ਉਤੇ ਰਾਜ ਕਰਨ ਆਕੇ।
ਬਰਕਤ ਸਿੰਘ ਮੁਕਾਬਲਾ ਗਜ ਕਰੀਏ,
ਮੌਤ ਕੁਤੇ ਦੀ ਐਹਮਦੀ ਮਰਨ ਆਕੇ।

(ਸ਼ਾਹ ਦਾ ਧੜੇ ਤੇ ਲਗ ਜਾਣਾ) ਕਾਫੀ

ਲੈ ਹਲਕਾਰਾ ਦਿਲੀ ਵਿਚੋਂ,ਏਹ ਪਰਵਾਨਾਂ ਆਇਆ ਈ।
ਸ਼ਾਹ ਨੁਵਾਜ਼ ਨਾਂ ਨਾਲ ਖੁਸ਼ੀ ਦੇ,ਜਾਮੇਂਵਿਚ ਸਮਾਇਆ ਈ।
ਮੂੰਹ ਦੇ ਸੁਖਨ ਗਏ ਹੋ ਪੂਰੇ, ਅਲਾ ਸ਼ਾਨ ਬਨਾਇਆ ਈ।
ਉਸੇ ਵੇਲੇ ਹਲਕਾਰੇ ਨੂੰ, ਕਾਬਲ ਵਲ ਭਜਾਇਆ ਈ।
ਐਹਮਦ ਨੇ ਕਰ ਕੂਚ ਕਾਬਲੋਂ,ਕੰਪ ਰੁਤਾਸ ਲਗਾਇਆਈ।
ਜਾ ਮਿਲਿਆ ਪਰਵਾਨਾ ਸ਼ਾਹਦਾ,ਬਾਲਮੁਆਤਾ ਲਾਇਆਈ।
ਲੋੜ ਨਹੀਂ ਆਵਨ ਦੀ ਹਾਲੇ, ਵੈਰੀ ਰਬ ਨੁਵਾਇਆ ਈ।
ਜੋ ਆਵੇ ਮੈਂ ਕਰਾਂ ਸਾਹਮਣਾ, ਸਚਾ ਸੁਖਨ ਸੁਨਾਇਆਈ।
ਲੋੜ ਪਈ ਤਾਂ ਯਾਦ ਕਰਾਂਗਾ,ਪਰ ਹੁਣ ਵਕਤ ਵਿਹਾਇਆਈ।
ਬਰਕਤਸਿੰਘਾ ਘਰ ਵੈਰੀ ਦੇ, ਰਬ ਸਿਆਪਾ ਪਾਇਆ ਈ।

(ਐਹਮਦ ਸ਼ਾਹ ਨੇ ਝੜਾਈ ਕਰਨੀ)

ਪੜ ਪ੍ਰਵਾਨਾ ਐਹਮਦਸ਼ਾਹਦਾ,ਦਿਲ ਕੋਲਾ ਬਨ ਸੜਿਆਈ।
ਸ਼ਾਹ ਨੁਵਾਜ਼ ਕੁਤੇ ਨੇ ਵੇਖੋ, ਕੀਹ ਸਨਸੂਬਾ ਘੜਿਆਈ।
ਥੁਕ ਚਟਕੇ ਮਥੇ ਉਤੇ, ਦਾਗ਼ ਦਗੇ ਦਾ ਮੜਿਆ ਈ।
ਐਹਮਦ ਸ਼ਾਹ ਨੂੰ ਨੇਂਦਾ ਦੇਕੇ,ਸਪ ਲਾਲਚ ਦਾ ਲੜਿਆਈ।

ਉਸੇ ਵੇਲੇ ਬਿਗਲ ਵਜਾਕੇ, ਸ਼ੇਰ ਖੁਦਾ ਦਾ ਚੜ੍ਹਿਆ ਈ।
ਤਬਲ ਕੂਚ 'ਰੁਹਤਾਸੇ' ਕੀਤਾ, ਰਾਹ ਵਿਚ ਕਿਤੇ ਨਾ ਅੜਿਆ ਈ
ਭੈੜੇ ਕਰਮਾਂ ਭੇੜਿਆਂ ਤਾਈਂ, ਵੇਖ ਲਵੋ ਹੁਣ ਫੜਿਆ ਈ।
ਭੁਜਨਾ ਭਾਂਡਾ ਬਰਕਤ ਸਿੰਘਾ, ਜੋ ਕੁਦਰਤ ਨੇ ਘੜਿਆ ਈ।

[ਤਥਾ]

ਵਿਚ ਲਾਹੌਰ ਦੇ ਪਕੀ ਖੇਤੀ, ਚੜ੍ਹ ਪਈ ਘਟਾ ਤੁਫਾਨਾਂ ਦੀ।
ਵਾਂਗ ਹਾਥੀਆਂ ਟਕਰ ਹੋਗਈ, ਗਿਲਜੇ ਮੁਸਲਮਾਨਾਂ ਦੀ।
ਘਾੜ ਘੜਨ ਠਠਿਆਰ ਜਿਮਤਰਾਂ, ਰੌਣਕ ਬਣੀ ਮੈਦਾਨਾਂ ਦੀ।
ਲਾਲ ਝੰਡੀ ਖੜਰੇਵੀ ਹੋਗਈ ਸ਼ਾਮਤ ਆਈ ਖਾਨਾਂ ਦੀ।
ਗਿਲਜਿਆਂ ਨੇ ਰੋਹ ਅੰਦਰ ਆਕੇ, ਵਾਢ ਧਰੀ ਕ੍ਰਿਪਾਨਾਂ ਦੀ।
ਲੋਥਾਂ ਉਤੇ ਲੋਥ ਪਲਾਂ ਵਿਚ, ਚੜ੍ਹ ਗਈ ਬੀਰ ਜੁਵਾਨਾਂ ਦੀ।
ਵਿਚ ਖੇਤਾਂ ਦੇ ਸਥਰ ਪਾਵੇ, ਦਾਤ ਜਿਵੇਂ ਕਿਰਸਾਨਾਂ ਦੀ।
ਬਰਕਤ ਸਿੰਘਾ ਮਸਤੀ ਲਾਹੀ, ਗਿਲਜਿਆਂ ਨੇ ਹੈਵਾਨਾਂ ਦੀ।

[ਤਥਾ]

ਆਹੂ ਲਾਹੇ ਰਣ ਵਿਚ ਹੋਣੀ, ਕਰਕੇ ਭੇੜ ਕੁਰਾਵਾਂ ਦੇ।
ਹੈਸਨ ਵਧ ਤੋਂ ਵਧ ਬਹਾਦਰ, ਜੋਧੇ ਦੋਹਾਂ ਦਾਵਾਂ ਦੇ।
ਘਰੋਂ ਖਟੀਆਂ ਖਟਨ ਆਏ, ਪੁਤ ਰੰਗੀਲੇ ਮਾਵਾਂ ਦੇ।
ਰਹਿ ਗਏ ਆਪੀਂ ਖਾਜੇ ਬਣਕੇ, ਇਲ੍ਹਾਂ, ਕੁਤਿਆਂ, ਕਾਵਾਂ ਦੇ।
ਰਣ ਵਿਚ ਭੇਟ ਅਜਲ ਦੀ ਹੋਏ, ਹਾਰ ਗਏ ਬਲ ਬਾਹਵਾਂ ਦੇ।
ਨਾਹਰੇ ਲਾ ਇਉਂ ਵਧਨ ਦੁਰਾਨੀ, ਹੜ੍ਹ ਜੀਕੂਨ ਦਰਿਆਵਾਂ ਦੇ।
ਸ਼ਾਹ ਨੁਵਾਜ਼ ਗਿਆ ਨਸ ਆਖਰ, ਵੇਖੇ ਹਥ ਬਲਾਵਾਂ ਦੇ।
ਗਿਲਜੇ ਆਨ ਕਿਲੇ ਵਿਚ ਬੈਠੇ, ਮਾਲਕ ਬਨ ਗਏ ਥਾਵਾਂ ਦੇ।

(ਐਹਮਦ ਸ਼ਾਹ ਨੇ ਲਖੂ ਨੂੰ ਸੂਬੇਦਾਰ ਥਾਪਨਾ)

ਐਹਮਦ ਸ਼ਾਹ ਕੀਤਾ ਕਬਜ਼ਾ ਕਿਲੇ ਉਤੇ,
ਸ਼ਾਹ ਨਿਵਾਜ਼ ਸੀ ਨਸਿਆ ਹਾਰ ਭਾਈ।
ਏਸ ਜੰਗ ਅੰਦਰ ਲਖੂ ਐਹਮਦੀ ਨੂੰ,
ਖਾਸ ਭੇਦ ਦਸੇ ਬੇਸ਼ੁਮਾਰ ਭਾਈ।
ਏਸੇ ਖੁਸ਼ੀ ਦੇ ਵਿਚ ਲਾਹੌਰ ਸੰਦਾ,
ਉਹਨੂੰ ਥਾਪ ਦਿਤਾ ਸੂਬੇਦਾਰ ਭਾਈ।
ਥਾਪੇ ਥਾਉਂ ਥਾਈਂ ਹਾਕਮ ਗਿਲਜਿਆਂ ਨੇ,
ਕਬਜੇ ਕਰ ਸਭ ਮਾਲ ਹਥਿਆਰ ਭਾਈ।
ਕੌਮ ਸਿੰਘਾਂ ਦੀ ਨੂੰ ਖਤਮ ਕਰਨ ਖਾਤਰ,
ਲਖੂ ਫੇਰ ਲੈਕੇ ਅਧਿਕਾਰ ਭਾਈ।
ਜਾਮੇ ਵਿਚ ਸਮਾਵੇ ਨਾ ਬਰਕਤ ਸਿੰਘਾ,
ਸੂਬੇਦਾਰੀ ਦੀ ਬੰਨ ਦਸਤਾਰ ਭਾਈ।

(ਐਹਮਦ ਸ਼ਾਹ ਦਾ ਦਿਲੀ ਵਲ ਧਾਵਾ)

ਐਹਮਦ ਸ਼ਾਹ ਲਾਹੌਰ ਮੁਕਾਮ ਕਰਕੇ,
ਲਸ਼ਕਰ ਕਾਬਲੋਂ ਹੋਰ ਮੰਗਵਾਇਆ ਈ।
ਗਾਨੇ ਬੰਨ ਦਿਲੀ ਵਲੇ ਮੁਖ ਕੀਤਾ,
ਹਥੀਂ ਮੈਹਦੀਆਂ ਨੂੰ ਘੋਲ ਲਾਇਆ ਈ।
ਮਾਨੋਂ ਘਟਾ ਕਾਲੀ ਚੜ੍ਹੀ ਭਾਦਰੋਂ ਦੀ,
ਪਰੇ ਬੰਨਕੇ ਦਲ ਸਧਾਇਆ ਈ।
ਮੀਰ ਮੰਨੂੰ ਵੀ ਦਿਲੀਓਂ ਫੌਜ ਸ਼ਾਹੀ,
ਲੈਕੇ ਵਲ ਲਾਹੌਰ ਦੇ ਆਇਆ ਈ।
ਭੇੜ ਆਨ ਹੋਇਆ ਸਰਹਿੰਦ ਲਾਗੇ,

ਦੋਹਾਂ ਦਲਾਂ ਨੇ ਮਾਰੂ ਵਜਾਇਆ ਈ।
ਖੇੜ ਵੈਰੀਆਂ ਵਿਚ 'ਅਨੰਦ' ਪਈ,
ਵੇਖ ਖਾਲਸੇ ਸ਼ੁਕਰ ਅਲਾਇਆ ਈ।

[ਜੰਗ]-ਪਉੜੀ

ਰਖ ਸਿਰਾਂ ਨੂੰ ਤਲੀ ਤੇ, ਦਲ ਦੋਵੇਂ ਜੁਟੇ।
ਨਾਅਰੇ ਬੋਲਨ ਅਲੀ ਦੇ, ਮੂੰਹ ਟਹਿਕਨ ਰੁਟੇ।
ਵਹਿੰਦੀ ਰਤ ਜ਼ਮੀਨ ਤੇ, ਮੀਂਹ ਬਦਲੋਂ ਛੁਟੇ।
ਚੜਦੀ ਮਾਲੀ 'ਮੀਰ' ਦੀ ਕਪ ਗਿਲਜੇ ਸੁਟੇ।
ਸੀਸ ਧੜਾਂ ਤੋਂ ਡਿਗਦੇ, ਜਿਉਂ ਤਾਰੇ ਟੁਟੇ।
ਤੀਰ ਕਮਾਨਾਂ ਤੇ ਚੜ੍ਹੇ, ਬਨ ਫਨੀਅਰ ਛੁਟੇ।
ਲੁਟਨ ਆਏ ਘਰੋਂ ਜੋ, ਗਏ ਆਪੀਂ ਲੁਟੇ।
ਵਰ ਲੈ ਲਾੜੇ ਮੌਤ ਨੇ, ਚੁਨ ਭਾਗ ਨਖੁਟੇ।

(ਤਥਾ)

ਕੜਕਨ ਤੋਪਾਂ ਰਹਿਕਲੇ, ਤਰਥਲਾਂ ਪਈਆਂ।
ਬੇਟੇ ਹਜ਼ਰਤ ਅਲੀ ਦੇ, ਪੈਂਦੇ ਲੈ ਝਈਆਂ।
ਕੰਧਾਂ ਵਾਂਗੂੰ ਗਿਲਜਿਆਂ, ਡਾਹ ਹਿਕਾਂ ਲਈਆਂ।
ਲਾਸ਼ਾਂ ਉਤੇ ਪਲਾਂ ਵਿਚ, ਲਾਸ਼ਾਂ ਚੜ ਗਈਆਂ।
ਮੁਰਦੇ ਦਿਸਨ ਬੋਰੀਆਂ, ਜਿਉਂ ਪਿੜ ਵਿਚ ਪਈਆਂ।
ਲਹੂ ਵਿਚ ਲਾਈਆਂ ਤਾਰੀਆਂ, ਸੂਨੀ ਤੇ ਸ਼ਈਆਂ।
ਕੀਤੀ ਅਗੋਂ ਘਟ ਨਾਂ, ਰਲ ਬਾਰਕ ਜ਼ਈਆਂ।
ਹੂੰਘਨ ਜ਼ਖਮੀ ਲੁਛਦੇ, ਜਿਉਂ ਰੋਗੀ 'ਖਈਆਂ'।

(ਕਮਰ ਦੀਨ ਵਜ਼ੀਰ ਦਾ ਮਰਨਾ)

ਕਮਰ ਦੀਨ ਵਜ਼ੀਰ ਚੜ ਫੀਲ ਉਤੇ,

ਹੈਸੀ ਫੌਜ ਨੂੰ ਰਿਹਾ ਲੜਾ ਭਾਈ।
ਮਾਰੋ ਮਾਰ ਕਰਦਾ ਅਗੇ ਵਧੀ ਆਉਂਦਾ,
ਵਰਖਾ ਰੁਤ ਦਾ ਜਿਵੇਂ ਦਰਿਆ ਭਾਈ।
ਅਗੋਂ ਲਿਆ ਦੁਰਾਨੀਆਂ ਰੋਕ ਉਹਨੂੰ,
ਬਾਣ ਮਾਰਿਆ ਚਿਲੇ ਚੜਾ ਭਾਈ।
ਉਲਟ ਹਾਥੀਉਂ ਥਲੇ ਵਜ਼ੀਰ ਡਿਗਾ,
ਹੋਈ ਜਿਸਮ ਚੋਂ ਜਾਨ ਹਵਾ ਭਾਈ।
ਉਹਦੀ ਥਾਉਂ ਬੈਠਾਇਕੇ ਦੂਸਰੇ ਨੂੰ,
ਹਾਥੀ ਅਗੇ ਨੂੰ ਦਿਤਾ ਵਧਾ ਭਾਈ।
ਭੰਨਿਆਂ ਭੇਦ ਵਜ਼ੀਰ ਦੀ ਮੌਤ ਦਾ ਨਾ,
ਪੁਤ ਉਸਦੇ ਮੰਨੂੰ ਦਨਾ ਭਾਈ।
ਯਾ ਐਲੀ ਦਾ ਮਾਰਕੇ ਤੇਜ਼ ਨਾਹਰਾ,
ਗਲ ਗਿਲਜਿਆਂ ਦੇ ਪਿਆ ਆ ਭਾਈ।
ਕਟ ਵਢ ਦੋ ਪਾਸਿਉਂ ਹੋਣ ਲਗੀ,
ਸਰਫਾ ਜਾਨ ਦਾ ਰਿਹਾ ਨਾਂ ਕਾ ਭਾਈ।
ਐਹਮਦ ਸ਼ਾਹ ਦੇ ਉਖੜੇ ਪੈਰ ਆਖਰ,
ਉਠ ਦੌੜਿਆ ਦਲ ਮਰਵਾ ਭਾਈ।
ਸਾਰੇ ਮੋਰਚੇ ਦੇ ਮਾਲ ਮਤੇ ਉਤੇ,
ਕਬਜ਼ਾ ਮੁਸਲਮਾਨਾਂ ਕੀਤਾ ਜਾ ਭਾਈ।
ਦੂਜੀ ਵਾਰ ਖਾਕੇ ਹਾਰ ਗਿਆ ਰਾਕਸ਼,
ਤੋਬਾ ਆਖ਼ ਕੰਨੀ ਹਥ ਲਾ ਭਾਈ।
ਵੜੀ ਆਨ ਲਾਹੌਰ ਵਿਚ ਫੌਜ ਸ਼ਾਹੀ,
ਵੈਰੀ ਨਸ ਗਏ ਜਾਨਾਂ ਬਚਾ ਭਾਈ।

ਸੂਬੇਦਾਰੀ ਦਾ ਤਾਜ ਤਦ ਹਾਕਮਾਂ ਨੇ,
ਦਿਤਾ ਮੰਨੂੰ ਦੇ ਸੀਸ ਟਕਾ ਭਾਈ।
ਕੌੜਾ ਮਲ ਦੀਵਾਨ ਵਜ਼ੀਰ ਬਣਿਆ,
ਪੁਤਲਾ ਧਰਮ ਦਾ ਅਨਖੀ ਦਨਾ ਭਾਈ।
ਰੈਂਹਦੀ ਸਮੇਂ ਦੀ ਇਸ ਤਰਾਂ ਖੇਡ ਜਾਰੀ,
ਫਿਰੇ ਦੋਵੇਂ ਅਕਾਸ਼ ਚੜਾ ਭਾਈ।
ਹੋਵੇ ਸਾਹਿਬ ਦੀ ਨਦਰ 'ਅਨੰਦ' ਪੁਠੀ,
ਨੂਠੇ ਸ਼ਾਹ ਨੂੰ ਦਵੇ ਫੜਾ ਭਾਈ।

(ਲਖੂ ਦੀ ਮੌਤ)—ਕਬਿਤ

ਲਖਪਤ ਰਾਏ ਤਾਈਂ ਕੈਦ ਕੀਤਾ ਮੀਰ ਮੰਨੂੰ,
ਤੀਜ ਲਖ ਡੰਨ ਲਾਇਉ ਉਸਨੂੰ ਗ਼ਦਾਰੀ ਦਾ।
ਬਾਈ ਲਖ ਦਮੜਾ ਵਸੂਲ ਕੀਤਾ ਹਾਕਮਾਂ ਨੇ,
ਘਰ ਬਾਰ ਮਾਲ ਮਤਾ ਵੇਚ ਕੇ ਮਕਾਰੀ ਦਾ।
ਕੌੜਾ ਮਲ ਦਿਲੋਂ ਹੈਸੀ ਗੁਰੂ ਦੇ ਭਰੋਸੇ ਵਾਲਾ,
ਖਾਲਸੇ ਦੇ ਨਾਲ ਸੀ ਸਬੰਧ ਉਹਦੀ ਯਾਰੀ ਦਾ।
ਸਿੰਘਾਂ ਦੇ ਹਵਾਲੇ ਕੀਤਾ ਲਖੂ ਬੇਈਮਾਨ ਤਾਈਂ,
ਛੁਟ ਗਿਆ ਸਾਬ ਸਾਰਾ ਜੁੰਡੀ ਹਤਿਆਰੀ ਦਾ।
ਬੀਜ ਜੇਹੜਾ ਬੀਜੀਏ ਅਖੀਰ ਫਲ ਪਵੇ ਖਾਣਾ,
ਆਖਿਆ ਦਨਾਂਵਾ ਨੇ ਜੋ ਐਂਵੇ ਨਹੀਂ ਜਾਂਵਦਾ।
ਮਾਰ ਮਾਰ ਜੁਤੀਆਂ ਉਤ੍ਰਾਇਆ ਰੰਜ ਬਰਕਤ ਸਿੰਘਾ,
ਬੀਤੇ ਵੇਲੇ ਯਾਦ ਕਰ ਕਰ ਕੁਰਲਾਂਵਦਾ।

[ਤਰਾ]

ਇਕ ਕੋਠੇ ਵਿਚ ਸਿੰਘਾਂ ਕੀਤਾ ਬੰਦ ਵੈਰੀਏ ਨੂੰ,

ਦੇਣ ਲਗੇ ਡੰਨ ਸਿੰਘ ਓਹਨੂੰ ਮਨ ਆਈ ਦਾ।
ਛਤੋਂ ਕਰ ਮਘ ਸਿੰਘ ਬੇਨਦੇ ਸੁਚੇਤੇ ਸਾਰੇ,
ਭੰਗੀ ਨੂੰ ਬੁਲਾਕੇ ਓਹਦੇ ਮੁਖ ਵਿਚ ਪਾਈ ਦਾ।
ਪੀਣ ਨੂੰ ਸ਼ਰਾਬ ਮਿਲੇ ਪਾਂਵਦਾ ਅਜ਼ਾਬ ਪਾਪੀ,
ਕੈਹਣ ਬਚੂ ਦਸ ਕਿਵੇਂ ਸਿੰਘਾਂ ਨੂੰ ਮੁਕਾਈ ਦਾ।
ਸੈਹਕ ਸੈਹਕ ਮੋਇਆ ਪਾਪੀ ਏਸੇ ਦੁਖ ਨਾਲ ਅੰਤ,
ਜਗ ਵਿਚ ਛਡ ਗਿਆ ਨਾਮ ਬੁਰਿਆਈ ਦਾ।
ਕੌੜਾ ਮਲ ਸੂਰਮੇ ਦੇ ਰਾਜ ਪਰਬੰਧ ਵਿਚ,
ਸ਼ੈਹਰੀ ਪੇਂਡੂ ਰੈਹਣ ਲਗੇ ਨਾਲ ਅਰਮਾਨ ਦੇ।
ਬਰਕਤ ਸਿੰਘਾ ਏਸੇ ਰਾਮ ਰੌਲੇ ਵਿਚ ਖਾਲਸੇ ਨੇ,
ਲੁਟਾਂ ਮਾਰਾਂ ਮਾਰ ਆਕੀ ਸੋਧ ਲੈ ਜਹਾਨ ਦੇ।

[ਵਾਕ ਕਵੀ]

ਜੇਹਲਮ ਦੇ ਤੀਕ ਪਿਛਾ ਕਰ ਸਿੰਘਾਂ ਸੂਰਿਆਂ ਨੇ
ਮਾਲ ਮਤਾ ਸਾਰਾ ਹੈਸੀ ਖੋਹਲਿਆ ਦੁਰਾਨੀ ਦਾ।
ਕਰਾਂ ਨਾ ਪਸ਼ਾਬ ਮੁਖ ਫੇਰਕੇ ਪੰਜਾਬ ਵਲੇ,
ਕੈਂਹਦਾ ਅਬਦਾਲੀ ਮਾਨ ਟੁਟਿਆ ਜਵਾਨੀ ਦਾ।
ਚੁਣ ਚੁਣ ਚੁਗਲਾਂ ਨੂੰ ਮਾਰਿਆ ਪਿੰਡਾਂ ਦੇ ਵਿਚੋਂ,
ਨਿਕਲ ਗਿਆ ਕੰਡਾ ਲਖਪਤ ਦੀ ਸ਼ੈਤਾਨੀ ਦਾ।
ਏਨੇ ਸਮੇਂ ਵਿਚ ਸਿੰਘ ਹੋਗਏ ਬਲਵਾਨ ਚੰਗੇ,
ਨਵੇਂ ਸਿਰੇ ਚਾਉ ਚੜ ਗਿਆ ਕੁਰਬਾਨੀ ਦਾ।
ਦੁਧ ਦਹੀਂ ਮਖਣੀ ਖਾ ਮਾਂਦਗੀਆਂ ਕਢ ਲਈਆਂ,
ਕਰ ਲੀਤੇ ਘਾਟੇ ਪੂਰੇ ਛੋਟੇ ਘਲੂਘਾਰੇ ਦੇ।
ਖੰਡੇ ਵਾਲੀ ਪੋਹਲ ਪੀਕੇ ਸਜ ਗਏ ਹਜ਼ਾਰਾਂ ਸਿੰਘ,

ਰਾਖੇ ਨੇ 'ਅਨੰਦ' ਗੁਰੂ ਖਾਲਸੇ ਪਿਆਰੇ ਦੇ।

[ਦੂਵੱਯਾ]

ਆੜਾ ਲਾਕੇ ਨਾਲ ਸਿੰਘਾਂ ਦੇ,ਸੁਖ ਕਿਸੇ ਨਹੀਂ ਪਾਇਆ।
ਆਪ ਅਕਾਲ ਏਸਦਾ ਰਾਖਾ,ਸਿਰਲਥ ਲਾਲ ਸਜਾਇਆ।
ਔਰੰਗਜ਼ੇਬ ਵਜੀਦੇ ਵਰਗੇ, ਔਖੇ ਹੋ ਹੋ ਮੋਏ।
ਮੌਤ ਕੁਤੇ ਦੀ ਮੋਇਆ 'ਖਾਨੂੰ' ਨਾਦਰ ਵਰਗੇ ਰੋਏ।
ਸਿੰਘਾਂ ਦੇ ਫਿਟਕਾਰੇ ਤਾਈਂ, ਦਾਰੂ ਇਕ ਨਾ ਲਗੇ।
ਸੜੇ ਚਿਖਾ ਤੇ ਜਲ ਵਿਚ ਜੀਊਂਦਾ,ਅਗ ਦੋਜ਼ਕ ਦੀ ਅਗੇ।
ਨਾਲ ਏਸਦੇ ਅੜੇ ਜੋ ਮੂਰਖ. ਵਾਂਗ ਬੇਰ ਦੇ ਝੜਦਾ।
ਬਖਸ਼ਸ਼ ਕਲਗੀਧਰ ਦੀ ਇਸਨੂੰ, ਆਸ ਇਕੋ ਦੀ ਫੜਦਾ।
ਥੰਮ ਤਪੇਂਦੇ ਬਰਫਾਂ ਵਾਂਗੂੰ, ਠੰਡੇ ਇਸਨੂੰ ਜਾਪਣ।
ਸੂਲੀ ਤੇ ਭੀ ਚੜਕੇ ਆਸ਼ਕ. ਔਹਲਨ ਹਕ ਅਲਾਪਣ।
ਪਾਲਾ ਧੁਪ ਨਾ ਏਹਨਾਂ ਤਾਈਂ, ਭੁਖ ਦੁਖ ਤੋਂ ਨਾ ਡਰਦੇ।
ਤੀਰਾਂ ਦੀ ਸੇਜਾਂ ਤੇ ਸੌਂਕੇ, ਜਿੰਦ ਦਾ ਫਿਕਰ ਨਾ ਕਰਦੇ।
ਏਹਨਾਂ 'ਸੰਤ ਸਿਪਾਹੀਆਂ' ਕੋਲੋਂ, ਮੌਤ ਵੀ ਥਰ ਥਰ ਕੰਬੇ।
ਵਾਂਗ ਕਪਾਹ ਦੇ ਫੁਟਾਂ ਏਹਨਾਂ, ਵੰਤ ਕਬਾਲੀ ਝੰਬੇ।
ਮਰ ਗਏ ਇਸਨੂੰ ਮਾਰਨ ਵਾਲੇ, ਪੰਥ ਰਿਹਾ ਏਹ ਜਿੰਦਾ।
ਕਰੇ ਵਧੀਕੀ ਇਸਤੇ ਜੇਹੜਾ, ਖੁਦ ਹੋਵੇ ਸ਼ਰਮਿੰਦਾ।
ਅਣਖੀ ਦਾਨੀ, ਜਪੀ, ਤਪੀ, ਹੈ, ਵਡਾ ਪਰਉਪਕਾਰੀ।
ਸੰਤ ਉਬਾਰੇ ਦੁਸ਼ਟ ਬਿਦਾਰੇ, ਸਚਾ ਵਤਨ ਪੁਜਾਰੀ।
ਇਸ ਧਰਮੀ ਦੇ ਉਤੇ ਜੇਹੜਾ, ਨਾਹੱਕ ਵਾਰ ਕਰੇਂਦਾ।
ਉਸ ਹਤਿਆਰੇ ਜ਼ਾਲਮ ਤਾਈਂ, ਨਰਕ ਨਾ ਢੋਈ ਦੇਂਦਾ।
ਏਸ ਬਹਾਦਰ ਨੂੰ ਜੋ ਪੂਜੇਂ, ਕੁਲ ਮੁਰਾਦਾਂ ਪਾਵੇ।

ਰਾਜ ਭਾਗ ਦਾ ਮਾਲਕ ਹੋਵੇ, ਘਰ ਵਿਚ ਲਛਮੀ ਆਵੇ।
ਫਤਹਿ ਏਸਦੇ ਦਰ ਦੀ ਬਾਂਦੀ, ਰਹੇ ਹਥ ਜੋੜ ਖਲੋਤੀ।
ਬਰਕਤ ਸਿੰਘਾ ਜਗ ਦੀ ਮਾਲਾ, ਵਿਚ ਏਹ ਮਾਣਕ ਮੋਤੀ।

[ਸਿੰਘ ਦਾ ਜਜ਼ਬਾ]

ਫੁਲ ਲਗਦੇ ਭਾਰੇ ਪੱਥਰਾਂ ਤੋਂ, ਮਾਰੋ ਬੇਸਮਝੇ ਲੋਕੋ ਨਾਂ।
ਮੇਰੇ ਪੀੜਾਂ ਪੀੜੇ ਸੀਨੇ ਵਿਚ,ਜ਼ਹਿਰੀਲੀਆਂ ਮੇਖਾਂ ਠੋਕੋ ਨਾਂ।
ਮੇਰੇ ਅਲੇ ਅਲੇ ਜ਼ਖਮਾਂ ਤੇ, ਹਾਏ ਲੂਨ ਪੀਸਕੇ ਢੋਕੋ ਨਾਂ।
ਅਪਨੀ ਮੰਜ਼ਲ ਵਲ ਵਧਨ ਦਿਉ,ਮੈਂ ਰਾਹੀਂ ਮੈਨੂੰ ਰੋਕੋ ਨਾਂ।
ਕੁਰਬਾਨਸ਼ਮਾਂ ਤੋਂ ਹੋਣਾਮੈਂ,ਮੈਨੂੰਅਜੇਉਡਾਰੀਆਂਲਾਣਦਿਓ।
ਮੈਨੂੰਚਰਬੀਪਾਕੇ ਗੈਰਤਦਾ,ਦੀਵਾ ਬੁਝ ਰਿਹਾ ਜਗਾਨ ਦਿਉ
ਮੈਨੂੰਨਾਲਲਹੂਦੇਕਿਸਮਤਦਾ,ਕੋਈਨਕਸ਼ਾਨਵਾਂਬਨਾਣਦਿਓ।
ਮੈਨੂੰ ਨਵੇਂ ਪੂਰਨੇ ਪਾਨ ਦਿਉ, ਸੁਤੇ ਹੋ ਸ਼ੇਰ ਉਠਾਨ ਦਿਉ।
ਮੈਂ ਦਰਸ਼ਕ ਹਾਂ ਕੁਰਬਾਨੀ ਦਾ, ਉਸਦੀ ਪੂਜਾਤੋਂ ਟੋਕੋ ਨਾਂ।
ਅਪਨੀ ਮੰਜ਼ਲ ਤੇ ਵਧਨ ਦਿਉ, ਮੈਂ ਰਾਹੀ ਮੈਨੂੰ ਰੋਕੋ ਨਾਂ।
ਮੈਨੂੰ ਡਰਨਹੀਂਟੈਂਕਾਂ ਤੋਪਾਂਦਾ,ਮੈਂ ਏਂਬਾਂਤੋਂਘਬਰਾਂਦਾ ਨਹੀਂ।
ਮੈਂ ਮੌਤ ਖਡੌਣਾ ਸਮਝੀ ਏ, ਡਰਡਰਕੇ ਜਾਨ ਛੁਪਾਂਦਾ ਨਹੀਂ।
ਬਚ ਜਾਨ ਜੇ ਬਚੇ ਲੋਕਾਂਦੇ,ਮੈਂਆਪਣੇਲਾਲਲੁਕਾਂਦਾ ਨਹੀਂ।
ਮੇਰੇ ਸਿਰਤੇ ਡਿਗਅਕਾਸ਼ਪਏ,ਮੈਂਸਿਰਨੂੰਕਦੇਨੁਵਾਂਦਾ ਨਹੀਂ।
ਆਸ਼ਕ'ਅਨੰਦ'ਅਜ਼ਾਦੀ ਦਾ, ਮੈਨੂੰ ਵਿਚ ਗੁਲਾਮੀ ਝੋਕੋ ਨਾਂ।
ਅਪਨੀ ਮੰਜ਼ਲ ਵਲ ਵਧਨ ਦਿਉ,ਮੈਂ ਰਾਹੀ ਮੈਨੂੰ ਰੋਕੋ ਨਾਂ।
ਪੰਜਾਬ ਦੇ ਝੰਡੇ ਝੁਕੇ ਹੋਏ,ਮੈਨੂੰ ਅਰਸ਼ਾਂ ਤੀਕਝੁਲਾਨ ਦਿ ਉ।
ਮੈਨੂੰ ਬਚਾ ਬਚਾ ਭਾਰਤ ਦਾ,ਰਾਣਾ ਪਰਤਾਪ ਬਨਾਣ ਦਿਉ।
ਰੂ ਹੇਠਾਂ ਦਬੀ ਅਗਨੀ ਏ,ਮੈਨੂੰ ਫੂਕਕੇ ਭਾਂਬੜ ਲਾਨ ਦਿਉ।

ਮੈਨੂੰਧਰਤੀਵੀਬਦਲਾਣਦਿਉ,ਮੈਨੂੰਅੰਬਰਵੀ ਪਲਟਾਨ ਦਿਉ।
ਲਹੂ ਏਦਾਂ ਮੇਰਾ ਚੂਸ ਚੂਸ, ਪੀਵੋ ਖੁਦਗਰਜ਼ੀਉ ਜੋਕੋ ਨਾਂ।
ਅਪਨੀ ਮੰਜ਼ਲ ਤੇ ਵਧਨ ਦਿਉ, ਮੈਂ ਰਾਹੀ ਮੈਨੂੰ ਰੋਕੋ ਨਾਂ।

[ਸਿੰਘਾਂ ਦੇ ਕੰਮ-ਵਾਕ ਕਵੀ]

ਏਸੇ ਰਾਜ਼ਗਰਦੀ ਅੰਦਰ ਮਾਰ ਹਲੇ,
ਧੰਨ ਲੁਟ ਲਿਆ ਬੇਸ਼ੁਮਾਰ ਸਿੰਘਾਂ।
ਲੈਕੇ ਜਮਨਾਂ ਤੋਂ ਜੇਹਲਮ ਦਰਿਆ ਤੀਕਰ,
ਘੋੜੇ ਫੇਰ ਲੀਤੇ ਇਕ ਵਾਰ ਸਿੰਘਾਂ।
ਦੁਖੀਆਂ ਵਾਸਤੇ ਵਾਰ ਸਰਬੰਸ ਦਿਤਾ,
ਲੁਟੇ ਲਹੂ ਪੀਨੇ ਮਾਲਦਾਰ ਸਿੰਘਾਂ।
ਖਾ ਖਾ ਮਖਣ ਮਲਾਈਆਂ ਤੇ ਦੁਧ ਪੀ ਪੀ,
ਲਈ ਮਾਂਦਗੀ ਕੁਲ ਨੁਵਾਰ ਸਿੰਘਾਂ।
ਰੋਗੀ, ਸੋਗੀ, ਕਟੇ ਵਡੇ ਵਲ ਹੋਗਏ,
ਸਾਨੀਂ ਚਾਹੜ ਲੈ ਫੇਰ ਹਥਿਆਰ ਸਿੰਘਾਂ।
ਚੁਗਲਖੋਰ ਚੁਣ ਦੇਸ਼ਚੋਂ ਬਰਕਤ ਸਿੰਘਾ,
ਦਿਤੇ ਤੇਗ ਦੇ ਘਾਟ ਉਤਾਰ ਸਿੰਘਾਂ।

[ਅੰਮ੍ਰਿਤਸਰ ਇਕੱਠ ਕਰਨਾ] ਕਬਿਤ

ਅੰਮ੍ਰਿਤਸਰ ਹੋਇ ਵਿਸਾਖੀ ਉਤੇ ਸਿੰਘ ਕਠੇ,
ਦੇਖਦੇਖਛਬ ਜਾਮੇ ਵਿਚ ਨਾਂ ਸਮਾਯਾ ਜਾਵੇ।
ਸੁਵਰਗ ਪੁਰੀ ਤੋਂ ਸੋਹਣੀ ਸੋਨੇਦੀ ਓਹ ਪੁਰੀ ਸੋਹੇ,
ਪਰਸ ਕੇ ਚਰਨਧੂੜ ਪਾਪਾਂ ਨੂੰ ਮਟਾਯਾ ਜਾਵੇ।
ਤਖਤ ਅਕਾਲ ਅਗੇ ਸਜਿਆ ਦੀਵਾਨ ਸ਼ਾਹੀ,
ਸਮੇਂ ਮਾਲਾ ਸਮਾਚਾਰ ਦਸ ਵਡਿਆਯਾ ਜਾਵੇ।

ਆਲੀਸ਼ਾਨ ਕਿਲੇ ਦੀ ਹੈ ਲੋੜ ਸਾਨੂੰ ਖਾਲਸਾ ਜੀ,
ਜੰਗੀ ਸਮਿਆਨ ਜਮਾਂ ਕਿਲ੍ਹੇ'ਚ ਕਰਾਯਾ ਜਾਵੇ।
ਆਸਰੇ ਬਗੈਰ ਵਾਰ ਰੁਕਦੇ ਨਾਂ ਵੈਰੀਆਂ ਦੇ,
ਏਸੇ ਬੁਰ੍ਹੋਂ ਜੰਗਲਾਂ ਚਿ ਸੀਸਨੂੰ ਛੁਪਾਯਾ ਜਾਵੇ।
ਰਸਦ ਬਸਦ ਦਾਣਾ ਘਾਸ ਕਠਾ ਕਰ ਲਈਏ,
ਪਵੇ ਲੋੜ ਵੈਰੀ ਨਾਲ ਲੋਹਾ ਖੜਕਾਯਾ ਜਾਵੇ।
ਹੋਇਆ ਪਰਵਾਨ ਗੁਰਮਤਾ ਜਥੇਦਾਰ ਜੀ ਦਾ,
ਕਿਲੇ ਵਾਲੀ ਨੀਂਹਨੂੰ ਅਜ ਕਲ ਹੀ ਰਖਾਯਾ ਜਾਵੇ।
ਤੋਪਾਂ ਦਿਆਂ ਗੋਲਿਆਂ ਦਾ ਚਲੇ ਨਾਂ 'ਅਨੰਦ'ਵਾਰ,
ਐਸਾ ਮਜ਼ਬੂਤ ਜੰਗੀ ਕੋਟ ਏਹ ਬਨਾਯਾ ਜਾਵੇ।

ਵਾਕ ਕਵੀ-[ਮਹਿੰਮਾ ਦਰਬਾਰ ਸਾਹਿਬ) ਗੀਤ

ਅੰਮ੍ਰਤਸਰ ਹੈ ਸੋਹਣਾ ਬਣਿਆ,
ਹਰ ਮੰਦਰ ਦੇ ਅਜ਼ਬ ਨਜ਼ਾਰੇ।
ਅੰਮ੍ਰਤ ਦਾ ਸਰ ਭਰਿਆ ਸੋਹਣਾ,
ਵਿਚ ਸਜਦਾ ਹਰ ਦਾ ਘਰ ਸੋਹਣਾ।
ਖੁਲੇ ਰੈਂਹਦੇ ਚਹੁੰ ਵਰਨਾਂ ਲਈ,
ਰਾਤ ਦਿਨੇ ਏਹਦੇ ਬੂਹੇ ਚਾਰੇ।
ਅੰਮ੍ਰਤਸਰ ਹੈ......
ਏਥੇ ਪਿੰਗਲੇ ਹੁੰਦੇ ਰਾਜ਼ੀ,
ਨਾ ਕਾਇਰ ਬਣਦੇ ਗਾਜ਼ੀ।
ਸੂਰਜ ਭੀ ਲਾ ਲਾਕੇ ਟੁਬੀਆਂ,
ਇਸ ਵਿਚ ਸੜਦੀ ਹਿਕ ਨੂੰ ਠਾਰੇ।
ਅੰਮ੍ਰਤਸਰ ਹੈ......

ਸੋਨੇ ਦਾ ਏਹ ਸੋਹਣਾ ਮੰਦਰ,
ਸਚ ਖੰਡ ਚੋਂ ਧਰਤੀ ਤੇ ਆਯਾ ।
ਹਰ ਵੇਲੇ ਹਰਦਾ ਜਸ ਹੋਵੇ,
ਮੀਂਹਦੇ ਵਾਂਗਰ ਵਰਸੇ ਮਾਇਆ ।
ਝੂਲਦੇ ਨੇ ਨਸ਼ਾਨ ਸੁਨੈਹਰੀ,
ਖੜਕਨ ਨਿਤ ਰਣਜੀਤ ਨਗਾਰੇ ।
ਅੰਮ੍ਰਿਤਸਰ ਹੈ......

ਜੀਵਨ ਨੂੰ ਚਮਕਾਣ ਖਾਤਰ,
ਅੰਧੇਰੇ ਨੂੰ ਜੋਤ ਬਖਸ਼ਾਕੇ ।
ਦਿਨ ਦਾ ਰੂਪ ਚੜਾਵਨ ਖਾਤਰ,
ਜਿਦ ਜਿਦ ਇਸ ਵਿਚ ਲਾਵਨ ਟੁਬੀਆਂ।
ਕਿਰਨਾਂ ਦੀ ਪੌੜੀ ਤੋਂ ਉਤਰ,
ਇਸ ਥਾਂ ਰਾਤੀਂ ਚੰਦ ਤੇ ਤਾਰੇ ।
ਅੰਮ੍ਰਿਤਸਰ ਹੈ......

ਬਿਜਲੀ ਦੇ ਫਾਨੂਸ ਨਹੀਂ ਏਹ,
ਤਾਰੀਆਂ ਲਾ ਰਹੀਆਂ ਨੇ ਪਰੀਆਂ ।
ਨਚਣ ਹੂਰਾਂ ਨੂਰ ਦੀਆਂ ਜਾਂ,
ਪਾਕੇ ਬਰਦੀਆਂ ਸੂਹੀਆਂ ਹਰੀਆਂ ।
ਜਾਂ ਪਤਾਲ ਦੇ ਵਾਸੀ ਏਹ ਕੋਈ,
ਝੂਟਣ ਪੀਂਘਾਂ ਲੈਣ ਹੁਲਾਰੇ ।
ਅੰਮ੍ਰਿਤਸਰ ਹੈ......

ਪਹਿਰਾ ਦੇਂਦੇ ਇਸਦੇ ਦਰ ਤੇ,
ਹਠੀ ਜਪੀ ਕੌਮਾਂ ਦੇ ਘਾੜੂ ।

ਇਸ ਦੀ ਪਰਕਰਮਾਂ ਵਿਚ ਦੇਂਦੇ,
ਰਾਣੀਆਂ ਰਾਜੇ ਆ ਆ ਝਾੜੂ।
'ਕਾਂਗੋਂ ਹੰਸ ਹੋਇ ਜੋ ਨਾਵੈ',
ਆਪ ਤਰੇ ਸਕਲੀ ਕੁਲ ਤਾਰੇ।
ਅੰਮ੍ਰਿਤਸਰ ਹੈ......
ਕੁਦਰਤ ਨੇ ਵਿਚ ਸਰ ਦੇ ਸੀਨੇ,
ਰਖੇ ਨੇ ਔਹ ਸਾਂਭ ਨਗੀਨੇ।
ਦੇਵਤਿਆਂ ਨੇ ਮੁਕਤੀ ਖਾਤਰ,
ਇਸ ਵਿਚ ਰੂਪ ਮਛਾਂ ਦੇ ਹਾਰੇ।
ਅੰਮ੍ਰਿਤਸਰ ਹੈ......
ਨੀਵਿਓਂ ਉਚੇ ਹੋਵਣ ਖਾਤਰ,
ਦਾਗ਼ ਮਥੇ ਦੇ ਧੋਵਣ ਖਾਤਰ।
ਦਿਨ ਨੂੰ ਸੂਰਜ ਤੇ ਚੰਨ ਰਾਤੀਂ,
ਧੋਂਦੇ ਨੇ ਮੂੰਹ ਬੈਠ ਕਿਨਾਰੇ।
ਅੰਮ੍ਰਿਤਸਰ ਹੈ......
ਕੁਲ ਜਾਤਾਂ ਦੇ ਪੂਜਕ ਆ ਆ,
ਚੁਲੇ ਏਸਦੇ ਮੂੰਹ ਵਿਚ ਪਾ ਪਾ।
ਮੂੰਹੋਂ ਮੰਗੀਆਂ ਪੌਣ ਮੁਰਾਦਾਂ,
ਕਰ ਪਰਕ੍ਰਮਾਂ ਜਾਵਣ ਵਾਰੇ।
ਅੰਮ੍ਰਿਤਸਰ ਹੈ......
ਤਾਜਾਂ ਵਾਲੇ ਤਖਤਾਂ ਵਾਲੇ,
ਮਾਂਗਤ ਇਸਦੇ ਬਖਤਾਂ ਵਾਲੇ।
ਪਰਮ ਅਨੰਦ 'ਅਨੰਦ' ਪਾ ਲੈਂਦੇ,

ਕਰਕੇ ਇਸਦੇ ਪਾਕ ਦੀਦਾਰੇ।
ਅੰਮ੍ਰਿਤਸਰ ਹੈ ਸੋਹਣਾ ਬਣਿਆ,
ਹਰ ਮੰਦਰ ਦੇ ਅਜ਼ਬ ਨਜ਼ਾਰੇ।

[ਕਿਲ੍ਹਾ ਰਾਮ ਗੜ੍ਹ ਦੀ ਨੀਂਹ ਰਖਣੀ]ਦੋਹਰਾ

ਜਥੇਦਾਰ ਦਾ ਗੁਰਮਤਾ ਹੋਇਆ ਏਹ ਪਰਵਾਨ।
ਪਾਸ 'ਰਾਮਸਰ' ਆਣਕੇ, ਸੰਗਤ ਜੁੜੀ ਮਹਾਨ॥
ਕਰ ਅਰਦਾਸਾ ਦੇਗ ਕਰ, ਸੰਗਤ ਵਿਚ ਵਰਤਾਏ।
ਨੀਂਹ ਧਰ ਦਿਤੀ ਕਿਲੇਦੀ, ਇਟਾਂ ਝਟ ਲਿਆਏ।
ਆਪੇ ਬਣ ਗਏ ਮਿਸਤਰੀ, ਆਪੇ ਬਣੇ ਮਜੂਰ।
ਸਿਰੇ ਦਿਨਾਂ ਵਿਚ ਚਾਹੜਨਾਂ, ਸਿੰਘੋ ਕੰਮ ਜ਼ਰੂਰ।
ਦੋ ਗਜ਼ ਚੌੜੀ ਕਿਲੇ ਦੀ, ਰਖੀ ਪੁਖਤਾ ਕੰਧ।
ਦੋ ਮਹੀਨੇ ਵਿਚ ਏਹ, ਕੁਲ ਮੁਕਾਇਆ ਪੰਧ।
ਬੁਰਜ ਤੇ ਖਾਈਆਂ ਮੋਰਚੇ, ਕੀਤੇ ਕੁਲ ਤਿਆਰ।
ਅੰਦਰ ਕੀਤੇ ਜਮਾਂ ਸਭ, ਜੰਗਾਂ ਦੇ ਹਥਿਆਰ।
ਬੁਰਜੀਂ ਤੋਪਾਂ ਚਾਹੜੀਆਂ, ਕਰਨ ਦੂਰ ਤਕ ਵਾਰ।
ਦਾਣਾ ਪਠਾ ਰਖਿਆ, ਵਿਚ ਕਰ ਕਰ ਲੁਟ ਮਾਰ।
ਸਿੰਘ ਹਜ਼ਾਰਾਂ ਕੰਮ ਨੂੰ, ਲਗੇ ਰਹੇ ਦਿਨ ਰਾਤ।
ਹਲ ਕਰੇ ਸਭ ਮੁਸ਼ਕਲਾਂ, ਕਲਗੀਧਰ ਦੀ ਜ਼ਾਤ।
ਅਜਬ ਨਮੂਨਾ ਦੇਖਕੇ, ਹੋਏ ਸਾਰੇ ਦੰਗ।
ਕਰਨ ਅਜ਼ਾਦ ਪੰਜਾਬ ਨੂੰ, ਛੇਤੀ ਬੀਰ ਨਿਹੰਗ।
ਹਾਥੀ ਘੋੜੇ ਖਚਰਾਂ, ਵਧੀਆ ਨਸਲ ਪਛਾਣ।
ਰਖੇ ਅੰਦਰ ਕਿਲੇ ਦੇ, ਸਾਰੇ ਹੋਰ ਸਮਾਨ।
ਜੁੜ ਗਏ ਜੰਗੀ ਨੌਜੁਵਾਂ, ਪੰਝੀ ਤੀਸ ਹਜ਼ਾਰ।

ਝੂਲਣ ਝੰਡੇ ਕੇਸਰੀ, ਅਰਸ਼ ਫਰਾਟੇ ਮਾਰ।
ਦੋਹਰੀ ਚੋਟ ਦਮਾਮਿਆਂ, ਲਾਲਾ ਬੁਕਨ ਸ਼ੇਰ।
ਹੋਣ ਪਰੇਟਾਂ ਰਾਤ ਦਿਨ, ਦੇਗਾਂ ਛਕਣ ਕੁਬੇਰ।
ਕਿਲਾ ਬਣਾਕੇ ਸੂਰਮੇ, ਹੋਏ ਖੂਬ ਦਲੇਰ।
ਮੁਗਲ ਰਾਜ ਨੂੰ ਆਖਦੇ, ਛੇਤੀ ਕਰਨਾਂ ਜ਼ੇਰ।
ਬਰਕਤਸਿੰਘਾ ਦਿਨੋਂ ਦਿਨ, ਵਧਨ ਲਗਾ ਪ੍ਰਤਾਪ।
ਰਾਖਾ ਅਪਨੇ ਪੰਥ ਦਾ, ਹੈ ਕਲਗੀਧਰ ਆਪ।
ਠਾਰਾਂ ਸੌ ਸਤ ਬਿਕ੍ਰਮੀ, ਹੋਇਆ ਕਿਲਾ ਤਿਆਰ।
ਅੰਦਰ ਸ਼ਾਹੀ ਫੌਜ ਦੇ, ਲਗੀ ਹੋਣ ਵਿਚਾਰ।

[ਮੀਰ ਮੰਨੂੰ ਨੇ ਫੌਜ ਘਲਣੀ]

ਚੜ੍ਹਦੀ ਮਾਲੀ ਬਲਵਾਨ ਸੀ ਮੀਰ ਮੰਨੂੰ,
ਹੈਸੀ ਭੂਤਿਆ ਬੜਾ ਹੰਕਾਰ ਅੰਦਰ।
ਕੈਂਹਦਾ ਸਿਖ ਜੋ ਹੈਨ ਚਟਾਨ ਕਰੜੀ,
ਰੋੜ ਦਿਆਂਗਾ ਤੇਗ਼ ਦੀ ਧਾਰ ਅੰਦਰ।
ਮੈਂ ਇਸਲਾਮ ਦੇ ਵੈਰੀਆਂ ਕਾਫਰਾਂ ਦਾ,
ਦੇਣਾ ਰਹਿਣ ਨਹੀਂ ਨਾਮ ਸੰਸਾਰ ਅੰਦਰ।
ਸੁਣ ਸੁਣ ਕਿਲੇ ਦੀਆਂ ਖਬਰਾਂ ਬਰਕਤ ਸਿੰਘਾ,
ਲਗਾ ਸੜਨ ਮੰਨੂੰ ਏਦਾਂ ਖਾਰ ਅੰਦਰ।
ਕੌੜਾ ਮਲ ਦੀਵਾਨ ਨੂੰ ਫੌਜ ਦੇਕੇ,
ਕਿਲਾ ਸਿੰਘਾਂ ਦਾ ਢਾਹੁਣ ਨੂੰ ਘਲਿਆ ਏ।
ਖਬਰਾਂ ਧੁੰਮੀਆਂ ਸਾਰੇ ਜਹਾਨ ਅੰਦਰ,
ਰੂੰ ਦੇ ਹੇਠ ਦਬਿਆ ਭਾਂਬੜ ਬਲਿਆ ਏ।

—o—

[ਤਰਜ਼ ਮਿਰਜ਼ਾ—ਵਾਰ]

ਧੌਂਸੇ ਮਾਰਕੇ ਲਾਹੌਰੋਂ ਫੌਜ ਚਲ ਪਈ,
ਕੌੜਾ ਮਲ ਸੀ ਦੀਵਾਨ ਫੌਜਦਾਰ।
ਗਾਨੇ ਬੰਨ੍ਹ ਲੈ ਅਲੀ ਦੇ ਆਸ਼ਕਾਂ,
ਲਾ ਲਾ ਮੈਂਹਦੀਆਂ ਤੇ ਮੁਛਾਂਨੂੰ ਸ਼ੰਗਾਰ।
ਕੈਂਹਦੇ ਖੋਜ ਨਹੀਂ ਸਿੰਘਾਂ ਦਾ ਛਡਨਾਂ,
ਲੜੀਏ ਜਾਂਵਦੇ ਪਕੜ ਲਲਕਾਰ।
ਲਥੇ ਗਲੋਂ ਏਹ ਪੁਆੜਾ ਨਿਤ ਦਾ,
ਹੋਏ ਹਾਕਮ ਬੜੇ ਦੁਖਿਆਰ।
ਦੂਰੋਂ ਨੇੜਿਓਂ ਬੁਲਾਕੇ ਮਦਦੀ,
ਲਦ ਤੁਰੇ ਨੇ ਲੜਾਈ ਵਾਲੇ ਭਾਰ।
ਹੋਈ ਸਿੰਘਾਂ ਨੂੰ ਖਬਰ ਇਸ ਗਲ ਦੀ,
ਕਸ ਕਮਰਾਂ ਹੋਏ ਹੁਸ਼ਿਆਰ।
ਸਿੰਘ ਵੀਹ ਕੁ ਹਜ਼ਾਰ ਕਠਾ ਹੋਗਿਆ,
ਚੁੰਡ ਕਰ ਲੈ ਤਿਖੇ ਹਥਿਆਰ।
ਗੋਲਾ ਦਸ ਕੂ ਹਜ਼ਾਰ ਕਠਾ ਦਾਗਿਆ,
ਵੈਰੀ ਅਪੁੜੇ ਜਦੋਂ ਹੇਠ ਮਾਰ।
ਤੋਬਾ ਤੋਬਾ ਦੀ ਦੁਹਾਈ ਪੈ ਗਈ,
ਕੋਹਾਂ ਤੀਕਰਾਂ ਨੇ ਲਥ ਗਏ ਸਵਾਰ।
ਹੇਠ ਉਤੇ ਪੰਜ ਸਤ ਵਾਰ ਚਾੜ੍ਹਕੇ,
ਚਾਉ ਖਾਲਸੇ ਨੇ ਲਾਹੇ ਇਕੋ ਵਾਰ।
ਸ਼ਾਹੀ ਫੌਜ ਸੀ ਪਿਛਾਂਹ ਝਟ ਹਟ ਗਈ,
ਤਕ ਮਿਲਦਾ ਇਨਾਮ ਇਕ ਸਾਰ।

ਜਾਵੇ ਵੈਰੀਆਂ ਦੀ ਅਗੋਂ ਕੋਈ ਪੇਸ਼ ਨਾ,
ਬੈਠੇ ਵਿਚ ਸੀ ਕਿਲੇ ਸਰਦਾਰ ।
ਘੇਰਾ ਘਤ ਕੇ ਚੁਫੇਰਿਓਂ ਸ਼ਹਿਰ ਨੂੰ,
ਦਿਤੀ ਹਾਕਮਾਂ ਨੇ ਫੌਜ ਸੀ ਖਲਾਰ ।
ਔਣਾ ਜਾਵਣਾ ਬੰਨੇ ਬੰਦ ਹੋਗਿਆ,
ਪੈਹਰੇ ਲਗ ਗਏ ਕਤਾਰੋ ਦੀ ਕਤਾਰ ।
ਦੋਹਾਂ ਧਿਰਾਂ ਵਲੋਂ ਫੈਰ ਬੰਦ ਹੋਗਏ,
ਤੋਲ ਲੀਤੇ ਇਕ ਦੂਸਰੇ ਦੇ ਭਾਰ ।
ਟੁਟੇ ਮੋਮਨਾਂ ਦੇ ਹੌਂਸਲੇ 'ਅਨੰਦ' ਜੀ,
ਪੈਗਏ ਪਿਟਣੇ ਦਲਾਂ ਵਿਚ ਘਾਰ ।

[ਸਿੰਘਾਂ ਨੇ ਛਾਪੇ ਮਾਰਨੇ]

ਕਈ ਰੋਜ਼ ਲੰਘੇ ਏਸੇ ਤੌਰ ਅੰਦਰ,
ਦੋਹਾਂ ਧਿਰਾਂ ਵਲੋਂ ਹੋਈ ਕਾਰ ਕੋਈ ਨਾਂ ।
ਖਰਚ ਮੁਕਿਆ ਕਿਲੇ ਚੋਂ ਖਾਲਸੇ ਦਾ,
ਬਾਹਰੋਂ ਆਂਵਦਾ ਜਾਂਵਦਾ ਭਾਰ ਕੋਈ ਨਾਂ ।
ਰਾਤੀਂ ਸੁਤਿਆਂ ਤੇ ਲਗੇ ਪੈਨ ਸੂਰੇ,
ਇਕ ਦੂਸਰੇ ਦੀ ਲਵੇ ਸਾਰ ਕੋਈ ਨਾਂ ।
ਗਡੇ ਰਾਸਣਾਂ ਦੇ ਲਦੇ ਹਿਕ ਖੜਦੇ,
ਝਲੇ ਸਾਹਮਣੇ ਤੇਗ ਦੀ ਮਾਰ ਕੋਈ ਨਾਂ ।
ਨਕ ਦੰਮ ਕੀਤਾ ਸਿੰਘਾਂ ਵੈਰੀਆਂ ਦਾ,
ਦਿਨੇ ਰਾਤ ਅਰਾਮ ਨਾਂ ਕਰਨ ਦੇਂਦੇ ।
ਟੰਗੀ ਜਾਨ ਸੂਲੀ ਉਤੇ ਬਰਕਤ ਸਿੰਘਾ,
ਰੋਟੀ ਖਾਇਕੇ ਪੇਟ ਨਾਂ ਭਰਨ ਦੇਂਦੇ ।

[ਜੱਸਾ ਸਿੰਘ ਨੇ ਸਿੰਘਾਂ ਨੂੰ ਆਣ ਮਿਲਣਾ]

ਜਸਾ ਸਿੰਘ ਤਰਖਾਣ ਸੀ ਬਲੀ ਭਾਰਾ,
ਤੁਰਕਾਂ ਕੋਲ ਰਿਹਾ ਨੌਕਰ ਜਾ ਭਾਈ।
ਓਹਦੀ ਸਿੰਘਣੀ ਨੇ ਮਾਰੀ ਕੰਨਿਆਂ ਸੀ,
ਸਿੰਘਾਂ ਛੇਕਿਆ ਡੰਨ ਲਗਾ ਭਾਈ।
ਏਹ ਭੀ ਚੜ੍ਹ ਆਇਆ ਉਤੇ ਖਾਲਸੇ ਦੇ,
ਸਣੇ ਜਥੇ ਦੇ ਸਜ ਸਜਾ ਭਾਈ।
ਅਖਾਂ ਖੁਲ੍ਹੀਆਂ ਵਿਚ ਮੈਦਾਨ ਆਕੇ,
ਜਾਹਵੇਂ ਆਪਣੇ ਵੀਰ ਤਕਾ ਭਾਈ।
ਤੀਰ ਨਾਲ ਚਿਠੀ ਘਲੀ ਕਿਲੇ ਅੰਦਰ,
ਹੱਥ ਜੋੜਕੇ ਅਰਜ਼ ਸੁਨਾਈ ਵੀਰੋ।
ਬਖਸ਼ਣਹਾਰ ਗੁਰ ਪੰਥ ਜੀ ਬਖਸ਼ ਲੈਵੋ,
ਲਾ ਲੌ ਗਲ ਦੁਹਾਈ ਦੁਹਾਈ ਵੀਰੋ।

[ਸਿੰਘਾਂ ਦਾ ਜੁਵਾਬ]

ਤੀਰ ਪੁਜਿਆ ਕਿਲੇ ਦੇ ਵਿਚ ਸਿਧਾ,
ਚਿਠੀ ਖੋਹਲਕੇ ਵੇਖਿਆ ਨਾਮ ਸਿੰਘਾਂ।
ਜਸਾ ਸਿੰਘ ਦੀ ਲਿਖੀ ਦੁਹਾਈ ਉਤੇ,
ਕੀਤੀ ਬੈਠ ਵਿਚਾਰ ਤਮਾਮ ਸਿੰਘਾਂ।
ਸ਼ਰਨ ਆਏ ਨੂੰ ਗਲੇ ਜ਼ਰੂਰ ਲਾਵੋ,
ਦਿਤਾ ਜੋਰ ਅਸੂਲ ਤੇ ਆਮ ਸਿੰਘਾਂ।
ਬੂਹੇ ਖੁਲੇ ਨੇ ਆਉ ਸਰਦਾਰ ਸਾਹਿਬ,
ਏਹ ਜੁਵਾਬ ਦਿਤਾ ਉਸੇ ਸ਼ਾਮ ਸਿੰਘਾਂ।
ਪੁਜਾ ਤੀਰ ਜੁਵਾਬੀ ਸਰਦਾਰ ਨੂੰ ਜਾ,

ਚਿਠੀ ਵੇਖ ਲੈ ਸਾਥੀ ਬੁਲਾ ਸਾਰੇ।
ਉਤੇ ਲਿਖਿਆ ਸਾਡਾ ਕੀ ਵੈਰ ਸਿੰਘਾਂ,
ਇਕੋ ਪਿਤਾ ਦੇ ਪੁਤ ਭਰਾ ਸਾਰੇ।

[ਤਥਾ]

ਤੁਸੀ ਦਿਲੋਂ ਮਿਲਾਪ ਜੇ ਚਾਹੁੰਦੇ ਹੋ,
ਪੰਥ ਚਾਂਹਵਦਾ ਕਦੇ ਅਜੋੜ ਨਾਹੀਂ।
ਏਹ ਹੈ ਸਮਾਂ ਮੁਸੀਬਤ ਦਾ ਸਿੰਘ ਜੀਓ,
ਫੁਟ ਪਾਵਣੇ ਦੀ ਸਾਨੂੰ ਲੋੜ ਨਾਹੀਂ।
ਚਾਰੋਂ ਵਰਣ ਖਾਤਰ ਖੁਲੇ ਬੂਹੇ ਚਾਰੇ,
ਕਿਸੇ ਸਮੇਂ ਆਵੇ ਕੋਈ ਮੋੜ ਨਾਹੀਂ।
ਬਰਕਤ ਸਿੰਘ ਆਵੇ ਨੀਯਤ ਰਾਸ ਕਰਕੇ,
ਦਿਲ ਵਿਚ ਰਖਣੇ ਖਾਰ ਦੇ ਰੋੜ ਨਾਹੀਂ
ਭੁਲਾਂ ਸਭ ਕੋਲੋਂ ਸਦਾ ਹੁੰਦੀਆਂ ਨੇ,
ਮੰਨੇ ਭੁਲ ਜੋ ਭੁਲਿਆ ਜਾਣੀਏਂ ਨਾਂ।
ਬਾਂਹੀਂ ਬਲ ਦੇਵੇ ਪਰਮਾਤਮਾਂ ਜੇ,
ਛਾਤੀ ਉਤੇ ਭਰਾਵਾਂ ਦੇ ਤਾਣੀਏਂ ਨਾਂ।

[ਤਥਾ]

ਹਾਲ ਵੇਖ ਮਲਾਪ ਦੀ ਖੁਸ਼ੀ ਹੋਈ,
ਟੁਰੇ ਰਾਤ ਸਾਮਾਨ ਉਠਾ ਸਭੇ।
ਰਸਦ ਬਸਦ ਜੋ ਆਪਣੇ ਕੋਲ ਹੈਸੀ,
ਲੈਕੇ ਵੜੇ ਕਿਲੇ ਵਿਚ ਆ ਸਭੇ।
ਸਜਣ ਵੇਖ ਹੋਈ ਖੁਸ਼ੀ ਸਜਣਾਂ ਨੂੰ,
ਮਿਲੇ ਨਾਲ ਚਾ ਜਫੀਆਂ ਪਾ ਸਭੇ।

ਭੁਲ ਬਖਸ਼ ਦਿਤੀ ਸ਼ਰਨ ਲਗਿਆਂ ਦੀ,
ਦੁਖ ਦਿਲਾਂ ਚੋਂ ਦਿਤੇ ਗੁਵਾ ਸਭੇ।
ਜਥੇਬੰਦੀ ਦੀ ਲੜੀ ਦੇ ਵਿਚ ਪੈਕੇ,
ਪਾਇਆ ਮਾਣ ਸੀ ਡਿਗਿਆਂ ਮੋਤੀਆਂ ਨੇ।
ਸੇਵਾ ਕਰ ਪੰਜਾਬ ਦੀ ਬਰਕਤ ਸਿੰਘਾ,
ਮਥਿਓਂ ਕੁਲ ਬਦਨਾਮੀਆਂ ਧੋਤੀਆਂ ਨੇ।

[ਅਜ਼ੀਜ ਖਾਂ ਨੇ ਕਿਲੇ ਤੇ ਧਾਵਾ ਕਰਨਾ]

ਗੁਸੇ ਨਾਲ ਅਜ਼ੀਜ ਖਾਂ ਫੌਜ ਲੈਕੇ,
ਦਿਤਾ ਕਿਲੇ ਉਤੇ ਧਾਵਾ ਬੋਲ ਭਾਈ।
ਤੋਪਖਾਨਾਂ ਲਾਹੌਰ ਤੋਂ ਨਵਾਂ ਆਇਆ,
ਪਏ ਖੜਕ ਮੈਦਾਨ ਦੇ ਢੋਲ ਭਾਈ।
ਨਾਹਰੇ ਅਲੀ ਦੇ ਮਾਰਕੇ ਦਲ ਵਧਿਆ,
ਬੈਠੇ ਸਿੰਘ ਕੇਹੜੇ ਅਨਭੋਲ ਭਾਈ।
ਹੋਏ ਫੈਰ ਤੇ ਧਰਤ ਅਸਮਾਨ ਕੰਬੇ,
ਤੋਪਾਂ ਉਗਲੀ ਅਗ ਅਡੋਲ ਭਾਈ।
ਸਿੰਘਾਂ ਬੰਨ ਮਿਜ਼ੜਾਂ ਉਤੋਂ ਫੈਰ ਕੀਤੇ,
ਸੈਨਾਂ ਵੈਰੀਆਂ ਦੀ ਦਿਤੀ ਰੋਲ ਭਾਈ।
ਵੈਰ ਵੈਰੀਆਂ ਦਾ ਕਰੇ ਕਾਟ ਕੋਈ ਨਾਂ,
ਭਾਰੀ ਕਿਲੇ ਸੀ ਖਾਲਸੇ ਕੋਲ ਭਾਈ।

[ਤਥਾ]

ਉਡਨ ਸੂਰਮੇ ਪੱਤਰਾਂ ਵਾਂਗ ਲਗੇ,
ਮਾਰ ਗੋਲਿਆਂ ਧੂੜ ਧੁਮਾਰੀ ਭਾਈ।
ਲਾਲੋ ਲਾਲ ਧਰਤੀ ਲਹੂ ਨਾਲ ਹੋਈ,

ਦੋਹਾਂ ਧਿਰਾਂ ਨੇ ਅਗ ਬਰਸਾਈ ਭਾਰੀ।
ਖਾ ਖਾ ਲੋੜਤੇ ਮਾਸ ਦੇ ਮੁਰਦਿਆਂ ਦੇ,
ਇਲਾਂ ਕਾਵਾਂ ਨੇ ਖੁਸ਼ੀ ਮਨਾਈ ਭਾਰੀ।
ਗੁਰੂ ਪੰਥ ਦਾ ਕੁਝ ਨਾਂ ਹਰਜ ਹੋਇਆ,
ਗੁਰੂ ਵੈਰੀਆਂ ਨੂੰ ਘਾਟ ਪਾਈ ਭਾਰੀ।
ਤੀਰਾਂ ਗੋਲੀਆਂ ਦਾ ਡਕਾ ਲਾ ਸਿੰਘਾਂ,
ਲਿਆ ਡਕ ਏਹ ਆਉਂਦਾ ਤੁਫਾਨ ਭਾਰੀ।
ਬਰਕਤ ਸਿੰਘ ਗਏ ਪਿਛਾਂ ਹਟ ਦੁਸ਼ਮਨ,
ਸਿੰਘਾਂ ਕੋਲੋਂ ਕਰਵਾ ਨੁਕਸਾਨ ਭਾਰੀ।

[ਫੌਜ ਨੇ ਲਾਹੌਰ ਨੂੰ ਪਰਤ ਜਾਣਾ]—ਦੁਵਯਾ

ਐਹਮਦ ਸ਼ਾਹ ਲੈ ਨਾਲ ਲੁਟੇਰੇ, ਚੜਿਆ ਤੀਜੀ ਵਾਰੀ।
ਮੀਰ ਮੰਨੂੰ ਨੂੰ ਸੂਹੇ ਆਕੇ, ਖ਼ਬਰ ਪੁਚਾਈ ਸਾਰੀ।
ਐਹਮਦ ਸ਼ਾਹ ਨੇ ਵਿਚ ਰੁਤਾਸੇ, ਲਾਏ ਆਕੇ ਡੇਰੇ।
ਆਵਣ ਫੌਜਾਂ ਪਿੰਡ ਉਜਾੜੀ, ਲੁਟਾਂ ਪੌਣ ਚੁਫੇਰੇ।
ਸੁਣਕੇ ਸੂਬਾ ਹੋਇਆ ਪੂਨੀ, ਰੰਗ ਗਿਆ ਉਡ ਸਾਰਾ।
ਲਿਖ ਪਰਵਾਨਾ ਅੰਮ੍ਰਿਤਸਰ ਨੂੰ, ਭੇਜਿਆ ਝਟ ਹਲਕਾਰਾ।
ਖੈਹੜਾ ਛਡੋ ਖਾਲਸਿਆਂ ਦਾ, ਕਦਮ ਪਿਛਾਂਹ ਵਲ ਮੋੜੋ।
ਹੜ ਕਾਬਲ ਥੀ ਚੜਿਆ ਆਉਂਦਾ, ਅਗੇ ਹੋਕੇ ਹੋੜੋ।
ਸੁਣ ਸੂਬੇ ਦਾ ਹੁਕਮ ਫੌਜ ਨੇ, ਸ਼ੁਕਰ ਖੁਦਾ ਦਾ ਕੀਤਾ।
ਉਠ ਭਜੇ ਨਾਂ ਇਕ ਦੂਜੇ ਨੂੰ, ਨਾਲ ਕਿਸੇ ਨੇ ਲੀਤਾ।
ਵਿਚ ਕਿਲੇ ਦੇ ਸਿੰਘਾਂ ਨੂੰ ਆ, ਸੂਹੇ ਖਬਰ ਪੁਚਾਈ।
ਹਥੀਂ ਤੇਗਾਂ ਸੂਤ ਜਵਾਨਾਂ, ਸਤ ਕਰਤਾਰ ਗਜਾਈ।
ਖਿੜਕੇ ਹੋਏ ਦੁਸ਼ਮਨ ਨੂੰ ਆ, ਵਾਢ ਗਜ਼ਬ ਦੀ ਪਾਈ।

ਖੋਹ ਲੀਤੇ ਰਾਸ਼ਨ ਦੇ ਗਡੇ, ਦਿਲ ਵਿਚ ਖੁਸ਼ੀ ਮਨਾਈ।
ਦਾਰੂ ਸਿਕਾ ਹੋਰ ਬਹੁਤ ਕੁਝ, ਖਚਰ ਹਾਥੀ ਘੋੜੇ।
ਲੁਟ ਲਏ ਕਰ ਧਾਵੇ ਸਿੰਘਾਂ, ਰਫਲਾਂ ਤੋਪਾਂ ਤੋੜੇ।
ਵਿਚ ਸ਼ਹਿਰ ਦੇ ਸ਼ਾਹੀ ਫੌਜਾਂ, ਵੜੀਆਂ ਮੋਨ ਮੁਨਾਕੇ।
ਸੂਬੇ ਅਗੇ ਖਾਲਸਿਆਂ ਦੇ, ਹਾਲੇ ਕਹਿਣ ਸੁਣਾਕੇ।
ਹੋਰ ਮਤਹਿਤੀ ਸਦ ਸੂਬੇ ਨੇ, ਲਸ਼ਕਰ ਜੋੜ ਚੜ੍ਹਾਇਆ।
ਆ ਗੁਜਰਾਤੇ ਅਗਲਵਾਂਢੀ, ਮਨੂੰ ਡੇਹਰਾ ਲਾਇਆ।
ਕੌੜਾ ਮਲ ਦੀਵਾਨ ਨਾਲ ਏਹ, ਬਹਿਕੇ ਮਤਾ ਪਕਾਇਆ।
ਥਕੀ ਫੌਜ ਸਿੰਘਾਂ ਨਾਲ ਲੜ ਲੜ, ਵਖਤ ਖੁਦਾ ਨੇ ਪਾਇਆ।
ਹੈ ਚੰਗਾ ਜੇ ਨਾਲ ਰੂਹਨੀ, ਹੋਵੇ ਸੁਲਹਾ ਸਫਾਈ।
ਨੀਤੀ ਨਾਲ ਦੀਵਾਨ ਬਹਾਦਰ, ਲਈਏ ਰੋਕ ਲੜਾਈ।
ਏਹ ਗਲ ਸੋਚ ਦੋਹਾਂ ਨੇ ਆਖਰ, ਲਿਖ ਘਲਿਆ ਹਲਕਾਰਾ।
ਅਸੀ ਦਿਲੋਂ ਹਾਂ ਸੁਲਹਾ ਚਾਹੁੰਦੇ, ਝੇੜ ਨਾਂ ਹੋਵੇ ਭਾਰਾ।
ਅਬਦਾਲੀ ਨੇ ਸੋੜ ਮਨੂੰ ਨੂੰ, ਘਲਿਆ ਇਹ ਪਰਵਾਨਾ।
ਇਕ ਲਖ ਤੇ ਪੰਦਰਾਂ ਸੌ ਤੁਮ ਜੋ ਤਾਰੋ ਹਰਜਾਨਾ।
ਸਲਕੋਟ ਗੁਜਰਾਤ ਪਰਗਨੇ, ਦੇਵੋਂ ਕਰੋ ਹਵਾਲੇ।
ਪੰਜ ਲਖ ਹਰ ਸਾਲ ਦਿਤੇ ਜੇ, ਘਰ ਬੈਠੇ ਨੂੰ ਹਾਲੇ।
ਲੜਿਆਂ ਬਾਝੋਂ ਸੁਲਾਹ ਅਸਾਡੀ, ਛੇਤੀ ਹੀ ਹੋ ਜਾਵੇ।
ਵਸੋ ਮੇਰੀ ਰਜਤ ਬਣਕੇ, ਅਗੇ ਜੋ ਦਿਲ ਭਾਵੇ।
ਪੜ ਪਰਵਾਨਾਂ ਮੀਰ ਮੰਨੂੰ ਦੇ, ਦਿਲ ਨੂੰ ਧੀਰਜ ਆਈ।
ਆਖਰ ਤਿਹਨਾਂ ਹੀ ਸ਼ਰਤਾਂ ਤੇ, ਹੋਗਈ ਸੁਲਹਾ ਸਫਾਈ।
ਕਾਬਲ ਨੂੰ ਮੁੜ ਗਿਆ ਦੁਰਾਨੀ, ਸ਼ਰਤਾਂ ਲਿਖ ਲਿਖਾਕੇ।
ਮੰਨੂੰ ਸ਼ੁਕਰ ਖੁਦਾ ਦਾ ਕੀਤਾ, ਵੇਲਾ ਸਿਰੋਂ ਟਪਾਕੇ।

ਬਾਦਸ਼ਾਹ ਨੂੰ ਜਾ ਦਿਲੀ ਵਿਚ, ਸੂਹੇ ਖਬਰ ਸੁਨਾਈ।
ਰਤੋ ਰਤ ਹੋਇਆ ਸ਼ਾਹ ਸੁਣਦੇ, ਮੰਨੂੰ ਲਾਜ ਲੁਵਾਈ।
ਸ਼ਾਹ ਨੁਵਾਜ਼ ਨੂੰ ਫੌਜਾਂ ਦੇਕੇ, ਵਲ ਮੁਲਤਾਨ ਦੁੜਾਇਆ।
ਖਸ ਲਵੋ ਮੰਨੂੰ ਦਾ ਤਲਕਾ, ਜਿਸਦਾਂ ਕਦਮ ਜਮਾਇਆ।
ਮਾਰ ਕੁਟਕੇ ਹਾਕਮ ਉਸਦੇ, ਕਢੋ ਸ਼ੈਹਰੋਂ ਬੰਨੇ।
ਸਾਡੇ ਜੀਊਂਦੇ ਨਿਮਕ ਹਰਾਮੀ, ਦੀਨ ਗ਼ੈਰ ਦੀ ਮੰਨੇ।
ਸ਼ਾਹ ਨੁਵਾਜ਼ ਦਿਲੀ ਤੋਂ ਚੜਿਆ, ਲੈਕੇ ਲਸ਼ਕਰ ਭਾਰੇ।
ਫੰਡ ਕੁਟ ਮੁਲਤਾਨੋਂ ਹਾਕਮ, ਕਢੇ ਉਸਦੇ ਸਾਰੇ।
ਮਾਰ ਕੁਟ ਖਾ ਅਫਸਰ ਆਕੇ, ਮਨੂੰ ਅਗੇ ਰੋਏ।
ਬਰਕਤ ਸਿੰਘਾ ਖੋਹਲ ਸੁਨਾਏ, ਜੋ ਵਰਤਾਰੇ ਹੋਏ।

[ਮੰਨੂੰ ਨੇ ਸਿੰਘਾਂ ਨਾਲ ਸੁਲਾਹ ਕਰਨੀ]

ਕੌੜਾ ਮਲ ਦੀਵਾਨ ਨੂੰ ਮੀਰ ਮੰਨੂੰ,
ਸਦ ਕੋਲ ਸਲਾਹ ਪਕਾਂਵਦਾ ਏ।
ਸ਼ਾਹ ਨੁਵਾਜ਼ ਵਧੀਕੀਆਂ ਕੀਤੀਆਂ ਜੋ,
ਸਾਰੀ ਖੋਹਲਕੇ ਗਲ ਸੁਨਾਂਵਦਾ ਏ।
ਲੈਕੇ ਫੌਜ ਮੁਲਤਾਨ ਤੇ ਹੁਣੇ ਜਾਵੋ
ਵੈਰੀ ਮਾਰੋ ਜਿਉਂ ਮਾਰਿਆ ਜਾਂਵਦਾ ਏ।
ਅਹੋਂ ਕਿਹਾ ਦੀਵਾਨ ਨੇ ਮੀਰ ਸਾਹਿਬ,
ਮੇਰੇ ਚਿਤ ਨੂੰ ਇਸਤਰਾਂ ਭਾਂਵਦਾ ਏ।
ਥਕੀ ਫੌਜ ਨੇ ਪੂਰੀਆਂ ਪਾਣੀਆਂ ਨਹੀਂ,
ਲੜ ਵਿਚ ਮੈਦਾਨ ਦੇ ਹਾਰ ਹੋਵੇ।
ਯਾਰੀ ਖਾਲਸੇ ਦੇ ਨਾਲ ਗੰਡ ਲਈਏ,
ਅਗੇ ਆਪ ਦੀ ਜਿਵੇਂ ਵਿਚਾਰ ਹੋਵੇ।

[ਸੂਬਾ]

ਸੂਬੇ ਆਖਿਆ ਕਰੋ ਹੈ ਜਿਵੇਂ ਮਰਜ਼ੀ,
ਸ਼ਾਹ ਦੇ ਨਾਲ ਨਾਂ ਸਿੰਘ ਰਲ ਜਾਨ ਕਿਧਰੇ।
ਦੋਵੇਂ ਧਿਰਾਂ ਆਪੋ ਵਿਚ ਰੀਤ ਯਾਰੀ,
ਨਾਂ ਲਾਹੌਰ ਦੀ ਮਿਟੀ ਉਡਾਨ ਕਿਧਰੇ।
ਕੌੜੇ ਮਲ ਕਿਹਾ ਸਿੰਘ ਨਹੀਂ ਐਸੇ,
ਜ਼ੁੰਮੇ ਮੇਰੇ ਜੇ ਹੋਵੇ ਨੁਕਸਾਨ ਕਿਧਰੇ।
ਗਲ ਕਰ ਵੈਹਦੇ ਉਤੇ ਸਿੰਘ ਮਰਦੇ,
ਭਾਵੇਂ ਵਾਰਨੇ ਪੈਣ ਪਰਾਣ ਕਿਧਰੇ।
ਸਿੰਘਾਂ ਬਾਝ ਨਾਂ ਹੋਵੇ ਬਚਾ ਸਾਡਾ,
ਏਹ ਬਚਾਨਗੇ ਵੈਰੀ ਦੀ ਆਨ ਕੋਲੋਂ।
ਸ਼ਾਹ ਨੁਵਾਜ਼ ਨੂੰ ਖਾਨਗੇ ਪਕੜ ਕਦੇ,
ਸਿੰਘ ਦੁਖੀ ਉਸਦੇ ਖਾਨਦਾਨ ਕੋਲੋਂ।

[ਕੌੜਾ ਮਲ ਨੇ ਅੰਮ੍ਰਤਸਰ ਔਣਾ]

ਸ਼ਰਤਾਂ ਕੀਤੀਆਂ ਕੁਲ ਕਬੂਲ ਸੂਬੇ,
ਕੌੜਾ ਮਲ ਅੰਮ੍ਰਤਸਰ ਆਇਆ ਜੀ।
ਭਾਰੀ ਨਜ਼ਰ ਦੇਕੇ ਮੰਨੂੰ ਮੀਰ ਵਲੋਂ,
ਮਤਲਬ ਔਣ ਦਾ ਸਭ ਸਮਝਾਇਆ ਜੀ।
ਵੈਰੀ ਨਾਲ ਰਲਕੇ ਮਾਰੋ ਵੈਰੀਆਂ ਨੂੰ,
ਚੰਗਾ ਸਮਾਂ ਹਥਾਂ ਵਿਚ ਆਇਆ ਜੀ।
ਲੁਟ ਮਾਫ ਹੋਵੇ ਤਲਬਾਂ ਲਵੋ ਪੈਹਲਾਂ,
ਚਾਲ ਵਿਚ ਵੈਰੀ ਨੂੰ ਫਸਾਇਆ ਜੀ।
ਮਿਲਨ ਪੈਦਲ ਸਪਾਹੀ ਅਨ ਆਨੇ,

ਦਮੜਾ ਘੋੜ ਚੜ੍ਹੇ ਅਸਵਾਰ ਨੂੰ ਜੀ।
ਵਾਧੂ ਹੋਰ ਜਗੀਰ ਤੋਂ ਪੰਜ ਦਮੜੇ,
ਮਿਲਣ ਨਿਤ ਹਰ ਇਕ ਸਰਦਾਰ ਨੂੰ ਜੀ।

[ਮੁਲਤਾਨ ਵਲ ਤਿਆਰੀ ਕਰਨੀ]

ਕੌੜਾ ਮਲ ਦੇ ਪਰੇਮ ਪਿਆਰ ਪਿਛੇ,
ਗਲਾਂ ਕੀਤੀਆਂ ਸਭ ਪਰਵਾਨ ਸਿੰਘਾਂ।
ਛੇ ਮਾਂਹ ਦੀ ਪਹਿਲੇ ਤਨਖਾਹ ਲੈਣੀ,
ਪਾਸ ਕਰ ਲਈ ਚਤਰ ਸੁਜਾਨ ਸਿੰਘਾ।
ਚੜਿਆ ਦਸ ਹਜ਼ਾਰ ਜੁਵਾਨ ਜੰਗੀ,
ਲੈ ਲਏ ਹੋਰ ਜ਼ਰੂਰੀ ਸਾਮਾਨ ਸਿੰਘਾ।
ਹੋ ਲਾਹੌਰ ਬਾਨੀ ਸ਼ਾਹੀ ਫੌਜ ਲੈਕੇ,
ਅੰਤ ਘੇਰਿਆ ਆਣ ਮੁਲਤਾਨ ਸਿੰਘਾ।
ਦੀਨਾ ਬੇਗ ਹਾਕਮ ਤੁਰਕੀ ਦਲ ਦਾ ਸੀ,
ਲੈਕੇ ਲਾਓ ਲਸ਼ਕਰ ਮਾਰੋ ਮਾਰ ਚੜ੍ਹਿਆ।
ਕੌੜਾ ਮਲ ਦੀਵਾਨ ਭੀ ਬਰਕਤ ਸਿੰਘਾ,
ਨਾਲ ਫੌਜਦੇ ਪਹਿਨ ਹਥਿਆਰ ਚੜ੍ਹਿਆ।

[ਸ਼ਾਹ ਨੁਵਾਜ ਦੀ ਝੜਪ ਤੇ ਦੀਨਾ ਬੇਗ ਦੀ ਗਦਾਰੀ]

ਸ਼ਾਹ ਨੁਵਾਜ ਨੇ ਕਢਕੇ ਫੌਜ ਬੰਨੇ,
ਤੇਗਾਂ ਸਾਹਮਣੇ ਡਟਕੇ ਮਾਰੀਆਂ ਜੀ।
ਹੋ ਅਸਵਾਰ ਹਾਥੀ ਉਤੇ ਹੋ ਮੋਹਰੇ,
ਫੰਡਾਂ ਚਾਹੜੀਆਂ ਦਲਾਂ ਨੂੰ ਭਾਰੀਆਂ ਜੀ।
ਦੀਨਾਂ ਬੇਗ ਤੋਂ ਗਈ ਨਾਂ ਝਾਲ ਝਲੀ,
ਰਲਿਆ ਨਾਲ ਜਾ ਕਰ ਗਦਾਰੀਆਂ ਜੀ।

ਕੌੜਾ ਮਲ ਦਲੇਰੀਆਂ ਦੇਣ ਲਗਾ,
ਐਪਰ ਜਾਣ ਨਾਂ ਸਟਾਂ ਸਹਾਰੀਆਂ ਜੀ।
ਸਿੰਘਾਂ ਕੋਲ ਜਾ ਅੰਤ ਦੀਵਾਨ ਸਾਹਿਬ,
ਕੈਂਹਦਾ ਸਿੰਘ ਜੀ ਨਾਮ ਦੀ ਲਾਜ ਰਖੋ।
ਬਰਕਤ ਸਿੰਘ ਮੈਂ ਤੁਸਾਂ ਨੂੰ ਛਾਹੜ ਆਂਦਾ,
ਮੇਰੇ ਸੀਸ ਉਤੇ ਮੇਰਾ ਤਾਜ ਰਖੋ।

[ਸਿੰਘਾਂ ਦਾ ਹਮਲਾ]

ਕਿਹਾ ਬੋਲ ਨੁਵਾਬ ਕਪੂਰ ਸਿੰਘ ਨੇ,
ਕੌੜਾ ਮਲ ਜੀ ਐਡ ਘਬਰਾਉ ਨਾਹੀਂ।
ਦੀਨਾ ਬੇਗ ਕਰਤੂਤ ਕਰ ਗਿਆ ਜੇਹੜੀ,
ਗੁਰੂ ਪੰਥ ਤੋਂ ਆਸ ਰਖਾਉ ਨਾਹੀਂ।
ਸ਼ਰਨ ਪਏ ਦੀ ਲਾਜ ਜ਼ਰੂਰ ਰਖੋ,
ਹੋ ਬੇਹੌਂਸਲੇ ਢੇਰੀਆਂ ਢਾਓ ਨਾਹੀਂ।
ਘੇਰ ਮਾਰੀਏ ਸ਼ਾਹ ਨੁਵਾਜ਼ ਤਾਈਂ,
ਓਹਨੂੰ ਸੁਝਣਾ ਕੋਈ ਬਚਾਓ ਨਾਹੀਂ।
ਇਕ ਵਾਰ ਮੁਲਤਾਨ ਦੇ ਤਖਤ ਉਤੇ,
ਕੌੜਾ ਮਲ ਜੀ ਤੈਨੂੰ ਬਠਾਲ ਦੇਈਏ।
ਬਰਕਤ ਸਿੰਘ ਜੋ ਕਢਿਆ ਸੁਖਣ ਮੂੰਹੋਂ,
ਜਾਨ ਵਾਰਕੇ ਉਸਨੂੰ ਪਾਲ ਦੇਈਏ।

[ ਤਬਾ ]

ਸਤਿ ਸ੍ਰੀ ਅਕਾਲ ਦਾ ਬੋਲ ਨਾਹਰਾ,
ਲਿਆ ਘੇਰ ਸਿੰਘਾਂ ਫੌਜਾਂ-ਸਾਰੀਆਂ ਨੂੰ।
ਪੈਰ ਰਖ ਸਿਰਤੇ ਸ਼ਾਹ ਦੀ ਫੌਜ ਭਜੀ,
ਐਡੇ ਜੋਸ਼ ਵਿਚ ਵਾਹਿਆ ਕਟਾਰੀਆਂ ਨੂੰ।

ਦੋਹਾਂ ਵਿਚ ਲ਼ਗੇ ਢੇਰ ਮੁਰਦਿਆਂ ਦੇ,
ਰੋ ਰੋ ਦੇਣ ਜ਼ਖਮੀ ਕਲਕਾਰੀਆਂ ਨੂੰ।
ਬਿਜਲੀ ਵਾਂਗ ਫਿਰਦੀ ਚੰਡੀ ਖਾਲਸੇ ਦੀ,
ਭਾਜੜ ਪਈ ਫੌਜਾਂ ਗੁਰੂ ਮਾਰੀਆਂ ਨੂੰ।
ਜਸਾ ਸਿੰਘ ਅਣਖੀ ਜੋਧੇ ਰਾਮਗੜੀਏ,
ਸ਼ਿਸ਼ਤ ਬੰਨਕੇ ਗੋਲੀ ਚਲਾਈ ਚੰਗੀ।
ਸ਼ਾਹ ਨੁਵਾਜ਼ ਨੂੰ ਸੁਟਿਆ ਪਾੜ ਥਲੇ,
ਪੈਜ ਨਾਮ ਦੀ ਸਿੰਘਾਂ ਰਖਾਈ ਚੰਗੀ।
ਭੋਮਾਂ ਸਿੰਘ ਜੋਧੇ ਪਿਛੋਂ ਮਾਰ ਹੱਲਾ,
ਕੁਤੇ ਖਾਨ ਦਾ ਸੀਸ ਜਾ ਕਟਿਆ ਈ।
ਨੇਜ਼ੇ ਉਤੇ ਜਵਾਨ ਨੇ ਟੰਗ ਉਚਾ,
ਕੌੜਾ ਮਲ ਅਗੇ ਆਨ ਸਟਿਆ ਈ।
ਸ਼ਾਹ ਨੁਵਾਜ਼ ਦੀ ਨਸਗਈ ਫੌਜ ਸਾਰੀ,
ਤੰਬੂ ਆਸ ਉਮੈਦ ਦਾ ਪਟਿਆ ਈ।
ਅੰਗ ਦੋਸਤੀ ਦਾ ਪਾਲ ਬਰਕਤ ਸਿੰਘਾ,
ਸਿੰਘਾਂ ਜਸ ਜਹਾਨ ਤੇ ਖਟਿਆ ਈ।
ਰਜ ਲੁਟਿਆ ਸ਼ੈਹਰ ਮੁਲਤਾਨ ਸਾਰਾ,
ਕਬਜ਼ੇ ਆਪਨੇ ਕਰ ਲਿਆ ਕਿਲੇ ਤਾਈਂ।
ਚਾਉ ਵਿਚ ਨਾ ਮੇਵੇ ਦੀਵਾਨ ਜਾਮੇ,
ਹਦੋਂ ਵਧ ਹੋਈ ਖੁਸ਼ੀ ਦਿਲੋ ਤਾਈਂ।

[ ਦੋਹਰਾ ]

ਠਾਰਾਂ ਸੋ ਨੌਂ ਬਿਕ੍ਰਮੀ, ਜਿਤ ਸਿੰਘਾਂ ਮੁਲਤਾਨ।
ਦਿਤਾ ਕੌੜਾ ਮਲ ਨੂੰ, ਲਾਕੇ ਟਿੱਲ ਮਹਾਨ ॥

ਕੌੜਾ ਮਲ ਨੂੰ ਮੀਰ ਨੇ, ਕੀਤਾ ਸੂਬੇ ਦਾਰ।
ਸਿੰਘਾਂ ਨੂੰ ਇਨਾਮ ਭੀ ਦਿਤੇ ਖੁਸ਼ੀਆਂ ਧਾਰ॥
ਚੂਹਨੀਆਂ ਅਤੇ ਝਬਾਲ ਦੇ ਦੋਏ ਪਰਗਨੇ ਖਾਸ।
ਸਿੰਘਾਂ ਦੇ ਲੰਗਰ ਲਈ, ਕਰ ਦਿਤੇ ਅਰਦਾਸ।
ਅਮਨ ਹੋਇਆ ਕੁਝ ਸਮੇਂ ਲਈ, ਸੁਖੀ ਹੋਏ ਨਰ ਨਾਰ।
ਅੰਮ੍ਰਿਤਸਰ ਨੂੰ ਆ ਗਏ, ਵਾਪਸ ਸਿੰਘ ਸਰਦਾਰ।
ਨਾਂ ਤਾਂ ਕੌੜਾ ਮਲ ਸੀ, ਮਿਠੇ ਕੰਮ ਤਮਾਮ।
ਹੋ ਗਏ ਝਗੜੇ ਬੰਦ ਸਭ, ਪਾਇਆ ਦੇਸ਼ ਅਰਾਮ।

## ਕੰਵਰ ਖੜਕ ਸਿੰਘ ਜੀ ਨੇ ਜਨਮ ਲੈਣਾ

ਮਹਾਂਬਲੀ ਰਣਜੀਤ ਸਿੰਘ ਤਖਤ ਬੈਹਕੇ,
ਕਰਨ ਅਦਲ ਇਨਸਾਫ ਦਾ ਰਾਜ ਲਗਾ।
ਪਾਣੀ ਇਕੋ ਪਿਆਲੇ ਵਿਚ ਬੈਹਕੇ,
ਨਾਲ ਚਿੜੀ ਦੇ ਪੀਨ ਸੀ ਬਾਜ ਲਗਾ।
ਮਿਲੇ ਹਕ ਜਾਇਜ਼ ਫਿਰਕੇ ਸਾਰਿਆਂ ਨੂੰ,
ਹਰ ਇਕ ਦੀ ਸੁਣਨ ਅਵਾਜ ਲਗਾ।
ਸਾਂਝਾ ਰਾਜ ਹੋਇਆ ਕੁਲ ਪੰਜਾਬੀਆਂ ਦਾ,
ਦੇਸ਼ ਫਿਰਨ ਹੋਕੇ ਬੇਮੁਹਤਾਜ ਲਗਾ।
ਸਵਾ ਤਿੰਨ ਸੌ ਸਾਲ ਕੁਰਬਾਨੀਆਂ ਕਰ,
ਲੀਤੀ ਫੇਰ ਅਜ਼ਾਦੀ ਏਹ ਖਾਲਸੇ ਨੇ।
ਕਰਵਾ ਬਰਬਾਦੀਆਂ ਬਰਕਤ ਸਿੰਘਾ,
ਵੇਖੀ ਫੇਰ ਹੀ ਸ਼ਾਦੀ ਏਹ ਖਾਲਸੇ ਨੇ।

—o—

ਏਹ ਜੋ ਖਾਲਸਾ ਰਾਜ ਦਾ ਮੈਹਲ ਬਣਿਆ,

ਨਹੀਂ ਨਾਲ ਬਣਿਆਂ ਇਟਾਂ ਗਾਰਿਆਂ ਦੇ।
ਬੰਦ ਏਸਦੇ ਵਿਚ ਲਗਾਏ ਗਏ ਨੇ,
ਦੁਧ ਚੁੰਘਦੇ ਰਾਜ ਦੁਲਾਰਿਆਂ ਦੇ।
ਡਾਟਾਂ ਏਦ੍ਹੀਆਂ ਵਿਚ ਚੂਨੇ ਹੈਨ ਲਾਏ,
ਹੱਡ ਪੀਸਕੇ ਸਿੰਘਾਂ ਪਿਆਰਿਆਂ ਦੇ।
ਅੰਗ ਅੰਗ ਕਟਕੇ ਲਗੇ ਹੈਨ ਪੱਥਰ,
ਮਨੀ ਸਿੰਘ ਵਰਗੇ ਅਣਖੀ ਤਾਰਿਆਂ ਦੇ।
'ਮਤੀਦਾਸ'। ਜਹੇ ਚੀਰ ਸਰੀਰ ਚੰਦਨ,
ਛਤ ਏਸ ਮਹੱਲ ਤੇ ਪਾਇਆ ਗਿਆ।
ਤਾਰੂ ਸਿੰਘ ਦਾ ਲਾਹ ਅਨੰਦ ਖੋਪਰ,
ਉਚਾ ਏਸਤੇ ਕਲਸ ਚੜ੍ਹਾਇਆ ਗਿਆ।

--o--

ਲਗੀ ਨਹੀਂ ਸੁਰਖੀ ਇਟਾਂ ਪਿਲੀਆਂ ਦੀ,
ਹੋਈ ਖੂਨ ਦੇ ਨਾਲ ਲਪਾਈ ਏਹਦੀ।
ਤੇਲ ਨਹੀਂ ਏਹ ਚਰਬੀਆਂ ਜਗਦੀਆਂ ਨੇ,
ਹੁੰਦੀ ਸੂਰਜੋਂ ਵਧ ਰੁਸ਼ਨਾਈ 'ਏਹਦੀ।
ਲਗੀ ਖਲ 'ਸੁਬੇਗ' 'ਸ਼ਾਹਬਾਜ' ਜੀ ਦੀ,
ਏਹ ਜੋ ਝੂਲਦੀ ਦਿਸੇ ਵਡਿਆਈ ਏਹਦੀ।
ਝਾੜੂ ਪਕੜ ਮਾਸੂਮਾਂ ਦੀਆਂ ਆਂਦਰਾਂ ਦੇ,
ਅਣਖੀ ਦੇਵੀਆਂ ਕਰਨ ਸਫਾਈ ਏਹਦੀ।
ਨੀਹਾਂ ਏਹਦੀਆਂ ਹੈਨ ਪਤਾਲ ਤੀਕਰ,
ਕੋਈ ਨਹੀਂ ਜੰਮਿਆਂ ਏਹਨੂੰ ਗਰਾਨ ਵਾਲਾ।
ਕਈ ਹੋਏ ਕਈ ਹੋਣਗੇ ਬਰਕਤ ਸਿੰਘਾ,

ਝੰਡਾ ਝੂਲਦਾ ਰਹੇ ਉਚੀ ਸ਼ਾਨ ਵਾਲਾ।

--o--

ਦਤਾਰ ਕੌਰ ਰਾਣੀ ਰਣਜੀਤ ਸਿੰਘ ਦੀ,
ਭਾਗਾਂ ਭਰੀ ਆਈ ਭਾਗਵਾਨ ਦੇ ਘਰ।
ਖੜਗ ਸਿੰਘ ਸਰਦਾਰ ਸੀ ਹੋਇਆ ਪੈਦਾ,
ਸੂਰ ਬੀਰ ਦੇਵੀ ਬਲਵਾਨ ਦੇ ਘਰ।
ਮੂੰਹੋਂ ਮੰਗਵੇਂ ਮੰਗਤਿਆਂ ਦਾਨ ਪਾਏ,
ਖੁਸ਼ੀ ਹੋਈ ਹਿੰਦੂ ਮੁਸਲਮਾਨ ਦੇ ਘਰ।
ਵਾਜੇ ਵਜਦੇ ਤੇ ਹੁੰਦੀ ਦੀਪਮਾਲਾ,
ਦੀਵੇ ਘਿਓ ਦੇ ਜਗੇ ਜਹਾਨ ਦੇ ਘਰ।
ਠਾਰਾਂ ਸੌ ਸਤਵੰਜਵਾਂ ਬਿਕਰਮੀ ਨੂੰ,
ਤਖਤ ਬੈਹਦਿਆਂ ਖੁਸ਼ੀ ਕਮਾਲ ਵੇਖੀ।
ਅਸਾਂ ਬੁਝੀਆਂ ਦਿਲਾਂ ਵਿਚ ਬਰਕਤ ਸਿੰਘਾ,
ਦਾਨੀ ਮਰਦ ਦੀ ਸੋਹਣੀ ਮਸਾਲ ਦੇਖੀ।

[ਕੰਵਰ ਖੜਕ ਸਿੰਘ ਦੀ ਸਿਆਨਪ]

ਸੁੰਦਰ ਸ਼ਕਲ ਅਤੇ ਵਡੀ ਅਕਲ ਵਾਲਾ,
ਹੋਇਆ ਦਿਨਾਂ ਵਿਚ ਕੰਵਰ ਹੁਸ਼ਿਆਰ ਚੰਗਾ।
ਲੰਬਾ ਕਦ ਹੈਸੀ ਸੋਹਣਾ ਸਰੂ ਜੇਹਾ,
ਮਿਠਾ ਬੋਲਦਾ ਨਾਲ ਪਿਆਰ ਚੰਗਾ।
ਪੜ ਫਾਰਸੀ ਅਤੇ ਪੰਜਾਬੀ ਤਾਈਂ,
ਹੈਸੀ ਚਤੁਰ ਹੋਇਆ ਇਲਮਦਾਰ ਚੰਗਾ।
ਦਿਲ ਵਿਚ ਸ਼ੌਂਕ ਸ਼ਕਾਰਦਾ ਰਖਦਾ ਸੀ,
ਲਿਆ ਸਿਖ ਤਲਵਾਰਦਾ ਵਾਰ ਚੰਗਾ।

ਚਾਵਾਂ ਨਾਲ ਹੋ ਹੋ ਫੌਜਾਂ ਨਾਲ ਸ਼ਾਮਲ,
ਖੜਕ ਸਿੰਘ ਘਮਸਾਨਾਂ ਵਿਚ ਜਾਨ ਲਗਾ।
ਕਿਸੇ ਰੋਜ ਨੂੰ ਤਖਤ ਦਾ ਹੋਊ ਮਾਲਕ,
ਹਰ ਇਕ ਏਹ ਲਾਉਣ ਅਨਮਾਨ ਲਗਾ।

[ਕੰਵਰ ਜੀ ਦੀ ਸ਼ਾਦੀ ਕਰਨੀ]

ਕੰਵਰ ਜਦੋਂ ਹੋਇਆ ਨੌ ਜੁਵਾਨ ਚੰਗਾ,
ਹੋਈ ਸ਼ਾਦੀ ਦੀ ਰਸਮ ਤਿਆਰ ਭਾਈ।
ਚੰਗੇ ਘਰਾਂ ਦਾ ਲਭਿਆ ਸਾਕ ਚੰਗਾ,
ਚੰਗੀ ਘੜੀ ਮਿਥਿਆ ਚੰਗਾ ਵਾਰ ਭਾਈ।
ਫਤਹਿ ਗੜ ਅੰਦਰ ਇਕ ਵਸਦਾ ਸੀ,
ਜੈਮਲ ਸਿੰਘ ਘਨੱਈਆ ਸਰਦਾਰ ਭਾਈ।
ਉਹਦੀ ਪੁਤਰੀ ਸੀ ਪਿਆਰੀ ਚੰਦ ਕੌਰਾਂ,
ਅਕਲ ਸ਼ਕਲ ਸੋਹਣੀ ਮੁਟਿਆਰ ਭਾਈ।
ਠਾਰਾਂ ਸੌ ਬਾਰਾਂ ਅੰਦਰ ਫਰਵਰੀ ਦੇ,
ਹੋਈਆਂ ਰੌਣਕਾਂ ਵਡੀਆਂ ਭਾਰੀਆਂ ਜੀ।
ਆਉ-ਭਗਤ ਖਾਤਰ ਦੋਹਾਂ ਧਿਰਾਂ ਵਲੋਂ,
ਗਜ ਵਜ ਕੇ ਹੋਗਈਆਂ ਤਿਆਰੀਆਂ ਜੀ।

[ਜੰਞ ਦੀ ਤਿਆਰੀ]

ਨੀਯਤ ਸਮੇਂ ਉਤੇ ਘਰ ਸਰਦਾਰ ਦੇ ਜੀ,
ਦੂਰੋਂ ਦੂਰੋਂ ਪਰਾਹੁਣੇ ਆਏ ਚੰਗੇ।
ਸਣੇ ਲੇਡੀਆਂ ਦੇ ਅੰਗਰੇਜ਼ ਦੋਸਤ,
ਸ਼ਾਮਲ ਹੋਇ ਕੇ ਸੋਭ ਸੁਭਾਏ ਚੰਗੇ।
ਫਤਹ ਸਿੰਘ ਸਾਹਿਬ ਆਹਲੂਵਾਲੀਆ ਜੀ,

ਉਤੇ ਹਾਥੀਆਂ ਸਜ ਸਜਾਏ ਚੰਗੇ।
ਹੋਰ ਮਾਲਵੇ ਦੇ ਮਹਾਂਰਾਜਿਆਂ ਨੇ,
ਆਕੇ ਸਮੇਂ ਦੇ ਸ਼ਾਨ ਵਧਾਏ ਚੰਗੇ।
ਕਾਰਦਾਰ ਤਮਾਮ ਇਲਾਕਿਆਂ ਦੇ,
ਅੰਮ੍ਰਤਸਰ ਅੰਦਰ ਬਣ ਮਹਿਮਾਨ ਆਏ।
ਵਿਚ ਲਖਾਂ ਦੇ ਗੇਣਤੀ ਬਰਕਤ ਸਿੰਘਾ,
ਸੀ ਨੁਵਾਬ ਰਾਈਸ ਤੇ ਖਾਨ ਆਏ।

[ ਪਉੜੀ ]

ਤੰਬੂ ਲਗੇ ਰਾਜਿਆਂ, ਝੰਡੇ ਝੁਲਵਾਏ।
ਲੰਗਰ ਛਤੀ ਭਾਂਤ ਦੇ, ਸਭ ਨੂੰ ਵਰਤਾਏ।
ਮਾਂਗਤ ਕੁਲ ਜਹਾਨਦੇ, ਸੁਣ ਖਬਰਾਂ ਆਏ।
ਮੋਹਰਾਂ ਵਾਲੇ ਪਾਤਸ਼ਾਹ, ਬਦਲ ਬਰਸਾਏ।
ਵਾਜੇ ਵਜੇ ਖੁਸ਼ੀ ਦੇ, ਜੱਗ ਸੋਹਲੇ ਗਾਏ।
ਤਿੰਨ ਲੱਖ ਹੋਇਆ'ਨੇਂਦਰਾ'ਜਦਲੇਖੇਲਾਏ।

[ ਤਬਾ ]

ਦੂਲਾ ਬਣਿਆ ਖੜਗ ਸਿੰਘ, ਲਾ ਕਲਗੀਆਂ ਤੋੜੇ।
ਗਲ ਵਿਚ ਕੈਂਠੇ ਸੋਭਦੇ, ਹਥ ਕੰਗਣਾਂ ਜੋੜੇ।
ਕੈਣਾਂ ਵਾਗਾਂ ਪਕੜੀਆਂ, ਦੇ ਮੋਹਰਾਂ ਮੋੜੇ।
ਹਾਥੀ ਪੈਲਾਂ ਪਾਂਵਦੇ, ਪਏ ਹਿਣਕਣ ਘੋੜੇ।

[ ਤਬਾ ]

ਉਤੇ ਹਾਥੀ, ਘੋੜਿਆਂ, ਤੁਰ ਪਈ ਜੰਞ ਚੜਕੇ।
ਮੋਹਰਾਂ ਦੇ ਰਣਜੀਤ ਸਿੰਘ, ਹਥ ਤੋੜੇ ਫੜਕੇ।
ਮੀਂਹ ਬਰਸਾਂਦਾ ਲਾਲ ਤੋਂ, ਸ਼ੁਕਰਾਨੇ ਪੜਕੇ।

ਹਰਮੰਦਰ ਭੇਟਾਂ ਚਾਹੜੀਆਂ, ਦੂਲੇ ਨੂੰ ਖੜਕੇ।

[ ਤਥਾ ]

ਕਰ ਅਰਦਾਸਾ ਜੰਞ ਨੇ, ਕਰ ਲੀਤੀ ਧਾਈ।
ਤੋਪਾਂ ਦੇਣ ਸਲਾਮੀਆਂ, ਕਿਤੇ ਚੜ੍ਹੇ ਹਵਾਈ।
ਜਾਂਦੇ ਹਾਥੀ ਝੂਲਦੇ, ਜਸ ਕਰੇ ਲੁਕਾਈ।
ਇੰਦਰਪੁਰੀ ਚੋਂ ਦੇਵਦੇ, ਜਿਉਂ ਕਰਨ ਚੜ੍ਹਾਈ।
ਸਾਂਗਤ ਪਾਲਾਂ ਬੰਨ ਬੰਨ, ਆ ਦੇਣ ਵਧਾਈ।
ਜਾਂਦੇ ਸੋਹਲੇ ਗਾਂਵਦੇ, ਭੁਖ ਰਹੇ ਨਾਂ ਰਾਈ।
ਏਦਾਂ ਕਰਦੇ ਦਾਨ ਪੁੰਨ, ਸਭ ਵਾਟ ਮੁਕਾਈ।
ਆਨ ਫਤਹਿ ਗੜ ਅਪੜੇ, ਦਿਨ ਲਥੇ ਭਾਈ।

[ਸਰਦਾਰ ਜੈਮਲ ਸਿੰਘ ਜੀ ਵਲੋਂ ਸੁਵਾਗਤ]

ਵਿਚ ਫਤੇ ਗੜ ਕੀਤੀਆਂ, ਹਰ ਤਰਫ ਸਫਾਈਆਂ।
ਕਰਨ ਸੁਵਾਗਤ ਸੰਗਤਾਂ, ਸਜ ਧਜਕੇ ਆਈਆਂ।
ਤੋਪਾਂ ਗੂੰਜਾਂ ਘਤੀਆਂ, ਜਦ ਜਫੀਆਂ ਪਾਈਆਂ।
ਫੜੀਆਂ, ਡਾਚੀਆਂ, ਘੋੜੀਆਂ, ਵਧ ਡੂੰਮਾਂ ਨਾਈਆਂ।
ਲਗੇ ਤੰਬੂ ਕੀਮਤੀ, ਵਿਚ ਕੁਰਸੀਆਂ ਲਾਈਆਂ।
ਜਾਂਞੀ ਸਾਰੇ ਸਜਦੇ, ਪਾਵਨ ਵਡਿਆਈਆਂ।
ਫੇਰ ਛਕਾਏ ਸਭਸ ਨੂੰ, ਦੁਧ ਤੇ ਮਠਿਆਈਆਂ।
ਖਾਣੇ ਛਤੀ ਭਾਂਤ ਦੇ, ਸਾਜੇ ਹਲਵਾਈਆਂ।
ਮਿਹਮਾਨਾਂ ਨੇ ਖਾਣ ਲਈ, ਫਿਰ ਪੰਗਤਾਂ ਲਾਈਆਂ।
ਜਾਂਞੀ ਫੇਰ ਬਰਾਜ ਗਏ, ਕਰ ਦੇਣ ਵਛਾਈਆਂ।

[ ਅਨੰਦ ਕਾਰਜ ]

ਅੰਮ੍ਰਿਤ ਵੇਲੜੇ ਕੀਰਤਨ ਹੋਣ ਲਗਾ,

ਗੁਰੂ ਗ੍ਰੰਥ ਪਰਕਾਸ਼ ਕਰਾਇਆ ਸੋਹਣਾ।
ਵਿਛ ਗਏ ਗਲੀਚੇ ਵਿਛੌਣਿਆਂ ਦੇ,
ਵੇਲਾ ਫੇਰਿਆਂ ਦਾ ਜਦੋਂ ਆਇਆ ਸੋਹਣਾ।
ਕਾਗਜ਼ ਕੀਮਤੀ ਕਟਕੇ ਝੰਡੀਆਂ ਲਾ,
ਕਾਰੀਗਰਾਂ ਦਰਬਾਰ ਸਜਾਇਆ ਸੋਹਣਾ।
ਲਗੀ ਚਾਨਣੀ ਚਮਕਦੇ ਲਾਲ ਹੀਰੇ,
ਤੇ ਸੁਵਰਨ ਦਾ ਚੌਰ ਝੁਲਾਇਆ ਸੋਹਣਾ।
'ਖੜਗ ਸਿੰਘ' ਅਤੇ 'ਚੰਦ ਕੌਰ' ਤਾਈਂ,
ਆ ਹਜ਼ੂਰੀ ਦੇ ਵਿਚ ਬਠਲਾਂਵਦੇ ਨੇ।
ਵਾਰੋ ਵਾਰ ਪਰਦੱਖਣਾ ਕਰਨ ਉਠਕੇ,
ਬੇਦੀ ਸਾਹਿਬ ਜਦ ਪਾਠ ਸੁਨਾਂਵਦੇ ਨੇ।

[ ਤਥਾ ]

ਹੋਈਆਂ ਚਾਰ ਪਰਦੱਖਣਾ ਚਾਰ ਲਾਵਾਂ,
ਅਰਦਾਸ ਗੁਰਮਤ ਅਨੁਸਾਰ ਕੀਤੀ।
ਅਗੇ ਲਗ ਗਏ ਢੇਰ ਝੜਾਵਿਆਂ ਦੇ,
ਵਰਖਾ ਮਾਇਆ ਦੀ ਸਾਰੇ ਪ੍ਰਵਾਰ ਕੀਤੀ।
ਗੁਰਦੁਵਾਰਿਆਂ ਅਤੇ ਯਤੀਮਗਾਹ ਨੂੰ,
ਅਰਪਣ ਭੇਟ ਸੀ ਰਜ ਸਰਕਾਰ ਕੀਤੀ।
ਹਰ ਤਰਫ ਵਧਾਈ ਵਧਾਈ ਹੋਵੇ,
ਸੋਭਾ ਮੰਗਤਿਆਂ ਨੇ ਬੇਸ਼ੁਮਾਰ ਕੀਤੀ।
ਡੂਮ, ਭਟ, ਉਚਾਰਕੇ ਪੀੜੀਆਂ ਨੂੰ,
ਕੈਂਹਦੇ ਮੋਤੀਆਂ ਦਾ ਲੈਣਾ ਦਾਨ ਰਾਜਾ।
ਤੂੰ ਹੈਂ ਬਿਕਰਮਾਂਜੀਤ ਦੀ ਵਲ ਵਿਚੋਂ,

ਵਾਲੀ ਮੁਲਕ ਤੂੰ ਏਂ ਸਲਵਾਨ ਰਾਜਾ।

## ( ਵਡਾਇਗੀ ) ਦੋਹਰੇ—ਦੂਲਾ

ਛਕ ਪਰਸ਼ਾਦੇ ਫੇਰ ਸੀ, ਡੋਲੀ ਹੋਈ ਤਿਆਰ।
ਦਿਤੇ ਸਿਰੋਪਾ ਸਭ ਨੂੰ, ਜੈਮਲ ਸਿੰਘ ਸਰਦਾਰ।
ਇਕ ਇਕ ਪਗੜੀ ਰੇਸ਼ਮੀ, ਮਠਿਆਈ ਥਾਲ।
ਤਿੰਨ ਕੁ ਲਖ ਦਾ ਦਾਜ ਵਿਚ, ਪੁਤਰੀ ਨੂੰ ਦੇ ਮਾਲ।
ਟੋਰੇ ਲਾਗੀ ਪਾਤਰੀ, ਸ਼ੋਹਦੇ ਹੋਰ ਫਕੀਰ।
ਲੈ ਭਿਛਿਆ ਸਰਕਾਰ ਤੋਂ, ਹੋਗਏ ਐਨ ਅਮੀਰ।
ਹਾਥੀ ਤੇ ਵਿਚ ਹੌਦਿਆ, ਬੈਠਾ ਫਿਰ ਸਰਦਾਰ।
ਨੂੰਹ ਦੇ ਸਿਰਤੋਂ ਸੁਟੀਆਂ, ਚਾ ਵਿਚ ਮੋਹਰਾਂ ਵਾਰ।
ਮੀਂਹ ਪੌਂਡਾਂ ਦਾ ਵਸਿਆ, ਰਜੇ ਕੁਲ ਗਰੀਬ।
ਸ਼ਾਹਲਾ ਜੀਵੇ ਜੁਗੋ ਜੁਗ, ਆਖਣ ਮਰਦ ਹਬੀਬ।
ਮਿਲ ਗਿਲ ਸਾਰੇ ਆਪ ਵਿਚ, ਹੋ ਘੋੜੀ ਅਸਵਾਰ।
ਅੰਮ੍ਰਿਤਸਰ ਵਿਚ ਆ ਗਏ, ਲਾ ਖੁਲੇ ਭੰਡਾਰ।
ਮੈਹਲੀਂ ਡੋਲਾ ਵਾੜਿਆ, ਹੋਈ ਖੁਸ਼ੀ ਅਪਾਰ।
ਨੂੰਹ ਦੇ ਸਿਰ ਤੋਂ ਸਸ ਨੇ, ਪਾਣੀ ਪੀਤਾ ਵਾਰ।
ਭਰ ਗਈ ਝੋਲੀ 'ਚੰਦ' ਦੀ, ਮੋਹਰਾਂ ਪੌਂਡਾਂ ਨਾਲ।
ਚੰਦ ਤੋਂ ਸੋਹਣੀ ਵੇਖਕੇ, ਹੋ ਗਈ ਸਸ ਨਿਹਾਲ।
ਰੋਜ਼ ਦੂਸਰੇ ਹੋ ਗਏ, ਵਿਦਿਆ ਕੁਲ ਮਿਹਮਾਨ।
ਦੇ ਸਿਰਪਾਉ ਤੋਰਿਆ, 'ਮਹਾਰਾਜੇ ਬਲਵਾਨ।
ਜਿਨਾਂ ਭਾਗਾਂ ਵਾਲਿਆਂ, ਡਿਠਾ ਏਹ ਉਤਸ਼ਾਹ
ਅੰਤਮ ਦੰਮ ਦੇ ਤੀਕਰਾਂ, ਕੈਂਹਦੇ ਸੀ ਭਈ ਵਾਹ॥

ਬਰਕਤ ਸਿੰਘ ਆਪ ਵੀ, ਆ ਗਏ ਫੇਰ ਲਾਹੌਰ।
ਆਗਿਆ ਗਾਲਬ ਸਭਸ ਤੇ, ਵਡਦਾਨੀ ਸਿਰ ਮੌਰ।

[ਕੰਵਰ ਖੜਕ ਸਿੰਘ ਨੇ ਮੁਹਿੰਮਤੇ ਜਾਣਾ]

ਭਿੰਭਰ ਖਾਸ ਗੁਜਰਾਤ ਦੇ ਜ਼ਿਲੇ ਅੰਦਰ,
ਸੀ ਰਈਸ ਇਕ ਖਾਨ ਸਲਤਾਨ ਭਾਈ।
ਇਸਮਾਈਲ ਭ੍ਰਾਈ ਤਾਈਂ ਕਤਲ ਕਰਕੇ,
ਬੈਠਾ ਮਾਰਕੇ ਮਾਲ ਸ਼ੈਤਾਨ ਭਾਈ।
ਖ਼ਬਰਾਂ ਪੁਜੀਆਂ ਕੁਲ ਲਾਹੌਰ ਅੰਦਰ,
ਚੜਿਆ ਗਰ ਸਰਕਾਰ ਨੂੰ ਆਨ ਭਾਈ।
ਭਾਈ ਰਾਮ ਸਿੰਘ ਨੂੰ ਦੇਕੇ ਤੋਪਖਾਨਾ,
ਉਸੇ ਵਕਤ ਕਰ ਦਿਤਾ ਰੁਵਾਨ ਭਾਈ।
ਦੇਕੇ ਹੋਰ ਪਲਟਨ ਖੜਕ ਸਿੰਘ ਤਾਈਂ,
ਦਿਤਾ ਟੋਰ ਜਰਨੈਲ ਬਨਾਇਕੇ ਜੀ।
ਲਦ ਭਾਰ ਬਰਦਾਰੀਆਂ ਬਰਕਤ ਸਿੰਘਾ,
ਨੇੜੇ ਪੁਜ ਗਏ ਵਾਟ ਮੁਕਾਇਕੇ ਜੀ।

[ਜੰਗ ਹੋਣਾ]—ਪਉੜੀ

ਤਿੰਬਰ ਫੌਜਾਂ ਪੁਜੀਆਂ, ਜਾਂ ਪੰਧ ਮੁਕਾਕੇ।
ਜੁਟ ਪਿਆ ਸੁਲਤਾਨ ਖਾਨ, ਰਣ ਅੰਦਰ ਆਕੇ।
ਚੌਂਹ ਥਾਵਾਂ ਤੋਂ ਸੁਟਦੇ, ਗੋਲੇ ਰੋਹ ਖਾਕੇ।
ਸੂਰਜ ਤਾਈਂ ਲੁਕਾ ਲਿਆ, ਧੂੰਏ ਨੇ ਧਾਕੇ।
ਖਪੇ ਵਿਚ ਮੈਦਾਨ ਦੇ, ਤੇਗਾਂ ਨੇ ਪਾਕੇ।
ਵਹਿਣ ਵਗਾਏ ਰਤ ਦੇ, ਟਿਲ ਸਾਰਾ ਲਾਕੇ।
ਲੜਿਆ ਯੋਧਾ ਖੜਗ ਸਿੰਘ, ਵਾਹ ਖੜਗ ਉਠਾਕੇ।

ਮੈਂਹਦੀ, ਵਾਂਗ 'ਸੁਹਾਗਣਾ', ਹਸੇ 'ਧੜ' ਲਾਕੇ।

[ ਤਥਾ ]

ਤੋਪਚੀਆਂ ਨੇ ਮਾਰਕੇ, ਰਣ ਅੰਦਰ ਗੋਲੇ।
ਕੀਤੇ ਆਸਾਂ ਵਾਲੜੇ, ਗੜ ਢਾਹ ਢਾਹ ਖੋਲੇ।
ਰੋਹ ਵਿਚ ਨੇਤ੍ਰ ਭਖਦੇ, ਜਿਉਂ ਦਗਨ ਗੋਲੇ।
ਸੂਰਜ ਤਕ ਅਕਾਸ਼ ਤੇ, ਸੈਹਮੇ ਤੇ ਡੋਲੇ।
ਨਾਲ ਧਮਾਕਿਆਂ ਫੌਜ ਦੇ, ਕੰਨ ਹੋਗਏ ਬੋਲੇ।
ਫੁਲਾਂ ਵਰਗੇ ਮੁਖੜੇ, ਵਿਚ ਮਿਟੀ ਰੋਲੇ।

[ਲਾਹੌਰ ਖਬਰਾਂ ਭੇਜਣੀਆਂ]

ਘਲਿਆ ਕੰਵਰ ਲਾਹੌਰ ਨੂੰ, ਅਪੁਨਾ ਹਲਕਾਰਾ।
ਚਿਠੀ ਅੰਦਰ ਲਿਖਿਆ, ਤਕ ਹਾਲਾ ਸਾਰਾ।
ਕੀਤਾ ਖਾਂ ਸੁਲਤਾਨ ਨੇ, ਦਲ ਕਠਾ ਸਾਰਾ।
ਘਲੋ ਫੌਜਾਂ ਤਾਜੀਆਂ, ਰਣ ਪਿਆ ਕਰਾਰਾ।
ਪੁਜਾ ਵਿਚ ਲਾਹੌਰ ਆ, ਅਸਵਾਰ ਪਿਆਰਾ।
ਪੜ ਚਿਠੀ 'ਰਣਜੀਤ' ਨੇ, ਕੀਤਾ ਤਰਿਆਰਾ।
ਮੋਹਕਮ ਚੰਦ ਦੀਵਾਨ ਨੂੰ, ਦਲ ਦੇਕੇ ਭਾਰਾ।
ਭਿੰਬਰ ਦੇ ਵਲ ਤੋਰਿਆ, ਪਹੁੰਚਾ ਕਰ ਚਾਰਾ।

[ ਸਿੰਘਾਂ ਦਾ ਜ਼ੋਰਦਾਰ ਹੱਲਾ ] ਕਬਿਤ

ਪਹੁੰਚ ਗਈ ਕੁਮਕ ਬੀੜ ਦਿਤੇ ਤਾਜਾ ਤੋਪਖਾਨੇ,
ਮਾਰ ਮਾਰ ਗੋਲੇ ਧੂੜ ਤੋਪਾਂ ਨੇ ਧੁਮਾਈ ਹੈ।
ਦਗੜ ਦਗੜ ਹੋਈ ਸੂਰੇ ਧਾਣਾਂ ਵਾਂਗੂ ਭੁਜਦੇ ਨੇ,
ਫੌਜ ਸੁਲਤਾਨ ਦੀ ਪਲਾਂ 'ਚਿ ਉਡਾਈ ਹੈ।
ਉਡਦੀਆਂ ਬੋਟੀਆਂ, ਜਿਉਂ ਟਿਡੀ ਦਲ ਅੰਬਰਾਂ ਤੇ,

ਲਹੂ ਅਤੇ ਮਿਝ ਵਾਲੀ ਬਰਖਾ ਬਰਸਾਈ ਹੈ।
ਚਾਹੜ ਚਿਟਾ ਝੰਡਾ ਪੈਰੀ ਪਿਆ ਸੁਲਤਾਨ ਖਾਨ,
ਫਤਹਿ ਵਾਲੀ ਖੁਸ਼ੀ ਗੁਰੂ ਖਾਲਸੇ ਮਨਾਈ ਹੈ।
ਲਾਕੇ ਹਥਕੜੀ ਕਰ ਕਬਜ਼ੇ ਮੁਲਕ ਉਹਦਾ,
ਪਾਸ ਸਰਕਾਰ ਦੇ ਲਾਹੌਰ ਲੈਕੇ ਆਂਵਦੇ।
ਮਿਲਦੀ 'ਅਨੰਦ' ਫਤਹਿ ਜੋੜ ਅਗੋਂ ਹਥ ਦੇਵੇਂ,
ਜੇਹੜੇ ਪਾਸੇ ਸੂਰ ਬੀਰ ਵਾਂਗਾਂ ਪਰਤਾਂਵਦੇ।

[ਸਰਦਾਰ ਰਣਜੀਤ ਸਿੰਘ ਨੇ ਕੰਵਰ ਖੜਗ ਸਿੰਘ ਨੂੰ
ਰਾਜ ਤਿਲਕ ਦੇਣਾ]

ਅਠਾਂਰਾਂ ਸੌ ਤਿਹੱਤਰ ਮਾਘ ਪੰਦਰਾਂ,
ਹੈਸੀ ਇਕ ਦਰਬਾਰ ਸਜਾਇਆ ਸੋਹਣਾ।
ਐਹਲਕਾਰ ਆਏ ਸਾਰੇ ਤਲਕਿਆਂ ਦੇ,
ਸੋਹਣੇ ਸਮੇਂ ਨੇ ਸ਼ਾਨ ਫਬਾਇਆ ਸੋਹਣਾ।
ਨਿਗੀ ਵਾ ਅਜ਼ਾਦੀ ਦੀ ਵਗਦੀ ਸੀ,
ਰੋਹਬ ਸਭ ਦੇ ਮੂੰਹਾਂ ਤੇ ਛਾਇਆ ਸੋਹਣਾ।
ਆਪ ਉਠ ਦਰਬਾਰ 'ਚੋਂ ਮਹਾਰਾਜੇ,
ਮਥੇ ਕੰਵਰ ਦੇ ਤਿਲਕ ਲਗਾਇਆ ਸੋਹਣਾ।
ਸਾਡੇ ਤਖਤ ਦਾ ਏਹ ਹਕਦਾਰ ਹੋਸੀ,
ਰਾਜ ਨੀਤ ਦਾ ਜਾਣੂ ਹੁਸ਼ਿਆਰ ਵਡਾ।
ਹੁਕਮ ਮੰਨ ਵਜ਼ੀਰਾਂ ਨੇ ਬਰਕਤ ਸਿੰਘਾ,
ਕੀਤਾ ਕੰਵਰ ਜੀ ਦਾ ਸਤਕਾਰ ਵਡਾ।

[ ਤਥਾ ]

ਤਲਕੇਦਾਰਾਂ ਸਰਦਾਰਾਂ, ਤੇ ਰਾਜਿਆਂ ਨੇ,

ਨਜ਼ਰਾਂ ਦਿਤੀਆਂ ਅਦਬ ਸਤਕਾਰ ਕਰਕੇ।
ਵਫਾਦਾਰੀ ਦੇ ਕੁਲ ਨੇ ਹਲਫ ਖਾਦੇ,
ਏਹਦੀ ਆਗਿਆ ਵਿਚ ਇਤਬਾਰ ਕਰਕੇ।
ਨੀਵਾਂ ਸੀਸ ਕਰ ਮੰਨਿਆਂ ਹੁਕਮ ਸਭਨੇ,
ਜਥੇਬੰਦੀ ਦੇ ਨਾਲ ਪਿਆਰ ਕਰਕੇ।
ਚੰਗੀ ਸਿਖਿਆ ਦਿਤੀ ਸਰਕਾਰਨੇ ਏਹ,
ਮਾਨ ਹੁੰਦਿਆਂ ਮਾਣ ਨੂੰ ਮਾਰ ਕਰਕੇ।
ਲਾਇਕ ਵੇਖਕੇ ਆਪਣੇ ਲਾਡਲ ਨੂੰ,
ਸਾਹਵੇਂ ਅਖੀਆਂ ਪਰਖਨਾਂ ਚਾਂਵਦੇ ਸਨ।
ਵੈਰੀ, ਚੰਦਰੇ ਡੋਗਰੇ ਬਰਕਤ ਸਿੰਘਾ,
ਡਰਦੇ ਹੁਕਮ ਅਗੇ ਸਿਰ ਨੁਆਂਵਦੇ ਸਨ।

[ ਮੁਲਤਾਨ ਤੇ ਫਤਹਿ ਪਾਣੀ ]

ਮੁਜ਼ੱਫਰ ਖਾਨ, ਸ਼ੈਤਾਨ, ਮੁਲਤਾਨ ਅੰਦਰ,
ਖਬਰਾਂ ਧੁੰਮੀਆਂ ਗ਼ਦਰ ਮਚਾ ਰਿਹਾ ਏ।
ਇਸ਼ਤਿਹਾਰ ਦੇ ਮਜ਼ਹਬ ਦੇ ਨਾਮ ਉਤੇ,
ਮੁਸਲਮਾਨਾਂ ਤਾਈਂ ਭੜਕਾ ਰਿਹਾ ਏ।
ਅਸਾਂ ਈਨ ਨਹੀਂ ਮੰਨਣੀ ਕਾਫਰਾਂ ਦੀ,
ਕੌਮੀ ਵਿਤਕਰੇ ਤਾਈਂ ਵਧਾ ਰਿਹਾ ਏ।
ਫੌਜ ਕਿਲੇ ਵਿਚ ਜੋੜਕੇ ਬਰਕਤ ਸਿੰਘਾ,
ਕਠੇ ਜੰਗੀ ਸਮਾਨ ਕਰਵਾ ਰਿਹਾ ਏ।
ਆਕੀ ਹੋਗਿਆ ਸ਼ਾਹੀ ਲਗਾਨ ਦੇਣੋਂ,
ਹੁਕਮ ਘਲ ਪਹਿਲੇ ਇਮਤਿਹਾਨ ਕੀਤਾ।
ਦਲ ਜੋੜ ਸਰਕਾਰ ਨੇ ਖੜਕ ਸਿੰਘ ਨੂੰ,

ਸੋਧ ਕਰਨ ਦੇ ਲਈ ਰੁਵਾਨ ਕੀਤਾ।

[ ਪਉੜੀ ] ਧਾਵਾ

ਹਰੀ ਸਿੰਘ, ਦੀਵਾਨ ਚੰਦ, ਸਰਦਾਰ 'ਅਟਾਰੀ'।
ਚੜ ਪਏ ਮੁਛੀਂ ਵਟ ਚਾਹੜ, ਖਾ ਕਸਮਾਂ ਭਾਰੀ।
ਨਾਂ 'ਅਸਾਂ ਮੁਜ਼ੱਫਰ ਖਾਨ' ਦੀ ਜੇ ਭੁਗਤ ਸੁਵਾਰੀ।
ਤਾਂ ਪੈਰਾਂ ਅੰਦਰ ਰੁਲੇਗੀ, ਸਾਡੀ ਸਰਦਾਰੀ।
ਕਰ ਪਰਤੱ ਗਿਆ ਚੜੀ ਆਪ, ਸਰਦਾਰੀ ਪਿਆਰੀ
ਮੈਂ ਖਪ ਮੁਕਾਕੇ ਖਾਨ ਦੀ, ਮੁੜਨਾ ਇਸ ਵਾਰੀ।
ਰਸਦਾਂ ਬਸਦਾਂ ਲਦਕੇ, ਕਰ ਕੁਲ ਤਿਆਰੀ।
ਪੁਜੇ ਵਿਚ ਮੁਲਤਾਨ ਦੇ, ਪੰਧ ਕਰਕੇ ਭਾਰੀ।

[ ਮੋਰਚੇ ਬੰਨਕੇ ਹਲਾ ਬੋਲਣਾ ]

ਸ਼ੈਹਰੋਂ ਬਾਹਰ ਦੋਏ ਦਲ, ਕਰ ਖੂਬ ਤਿਆਰੀ।
ਲਾਕੇ ਚੋਟ ਦਮਾਮਿਆਂ, ਪਏ ਸੂਤ ਕਟਾਰੀ।
ਜੀਕੁਣ ਨਿਕਲੇ ਰੁਡ ਚੋਂ, ਸਪਣੀ ਹੰਕਾਰੀ।
ਮਾਰੋ ਮਾਰ ਪੁਕਾਰਦੇ, ਜੋਰਾ ਵਰ ਭਾਰੀ।
ਮਾਰਨ ਗੋਲੇ ਤੋਪਚੀ, ਧਰ ਕੰਬੇ ਸਾਰੀ।
ਡਰ ਸੂਰਜ ਵੀ ਲੁਕਿਆ, ਵਿਚ ਧੂੰਦ ਗੁਬਾਰੀ।
ਵਗੇ ਵੈਹਣ ਮੈਦਾਨ ਵਿਚ, ਹੋ ਲਹੂਆਂ ਜਾਰੀ।
ਲੋਥਾਂ ਵਾਂਗਰ ਮਛੀਆਂ, ਵਿਚ ਲਾਵਣ ਤਾਰੀ।

[ ਤਥਾ ]

ਇਉਂ ਵਜਨ ਤੇਗਾਂ ਢਾਲ ਤੋਂ ਜਿਉਂ ਬਦਲ ਚੜਕੇ।
ਪਿਆ ਸਿਧਾ ਕਰੇ ਲੁਹਾਰ ਜਿਉਂ, ਲੋਹੇ ਨੂੰ ਘੜਕੇ।
ਇਉਂ ਢਿਡੀ ਵੜਕੇ।
ਬਲਮਾਂ ਕਢਣ ਆਂਦਰਾਂ, ਇਉਂ ਢਿਡੀ ਵੜਕੇ।

ਜਿਵੇਂ ਕਸਾਈ ਉਜਰੀ, ਕਡ ਲੈਂਦਾ ਫੜਕੇ।
ਜਿਸਨੂੰ ਇਕੋ ਵਜਦੀ, ਵਟ ਮਥੇ ਚੜ੍ਹਕੇ।
ਓਹ ਤਾਰੇ ਵਾਂਗ ਜ਼ਮੀਨ ਤੇ, ਡਿਗ ਪੈਂਦਾ ਝੜਕੇ।
ਨਿਕਲ ਅਖਾਂ ਚੋਂ ਅਗ ਦੇ, ਜਹੇ ਭਾਂਬੜ ਭੜਕੇ।
ਇਕ ਦੂਜੇ ਨੂੰ ਸਾੜਨਾ, ਚਾਹਵਨ ਦੋਏ ਲੜਕੇ।

--o--

ਓੜਕ ਛਡ ਮੈਦਾਨ ਨੂੰ, ਵੈਰੀ ਹੰਕਾਰੇ।
ਵਿਚ ਕਿਲੇ ਦੇ ਡਟਕੇ, ਜਾ ਬੈਠੇ ਸਾਰੇ।
ਹਥ ਕੰਨੀ ਧਰ ਆਖਦੇ, ਪਈ ਜਾਈਏ ਵਾਰੇ।
ਮੌਤ ਵੀ ਸਿੰਘ ਦੀ ਤੇਗ਼ ਦੀ, ਨਾਂ ਸਟ ਸਹਾਰੇ।
ਮਰਹਟੇ, ਤੇ ਡੋਗਰੇ, ਰਜਪੂਤ ਵਿਚਾਰੇ।
ਕੀਤੇ ਸਾਡੇ ਖੰਜਰਾਂ, ਫੜ ਚਾਕੂ ਸਾਰੇ।
ਆ ਗਏ ਕਿਤੋਂ ਫਰੇਸ਼ਤੇ, ਜੋਰਾਵਰ ਭਾਰੇ।
ਨਾਂ ਇਕ ਵੇਰੀ ਮੈਦਾਨ ਵਿਚ, ਲੜ ਸਾਥੋਂ ਹਾਰੇ।

--o--

ਤਦ ਵੜ ਗਏ ਅੰਦਰ ਸ਼ੈਹਰ ਦੇ,ਸਿੰਘ ਕਰਕੇ ਹੱਲਾ।
ਘਰ ਘਰ ਪਈਆਂ ਭਾਜੜਾਂ ਪਿਟਣਾ ਤੇ ਪੱਲਾ।
ਨਸੀਆਂ ਜਾਵਣ ਮੁਗਲੀਆਂ, ਕਰ ਅੱਲ੍ਹਾ ਅੱਲਾ।
ਰੈਣੀ ਕੀਤੇ ਕੋਟ ਸਭ, ਧੌਂ ਸਿੰਘਾਂ 'ਖੱਲਾ'।
ਮਾਰਨ ਗੋਲੇ ਤੋਪਚੀ, ਜਦ ਨਾਲ ਤਸੱਲਾ।
ਪੁਟ ਪੁਟ ਬੰਨੇ ਸੁਟਦੇ, ਧਰਤੀ ਦਾ ਥੱਲਾ।

--o--

[ ਤਥਾ ]

ਹੇਠ ਕਿਲੇ ਦੇ ਹਰੀ ਸਿੰਘ, ਜਾ ਸੁਰੰਗਾਂ ਲਾਈਆਂ।
ਸੜਦੀਆਂ ਉਤੋਂ ਹਾਂਡੀਆਂ, ਲਾਖਾਂ ਦੀਆਂ ਆਈਆਂ।
ਭੜਥਾ ਹੋਇਆ ਸਿੰਘ ਦਾ, ਫੌਜਾਂ ਘਬਰਾਈਆਂ।
ਕੋਟ ਕਿਲੇ ਦਾ ਉਡਿਆ, ਪੈ ਗਈਆਂ ਖਾਈਆਂ।
ਮੁਗਲਾਂ ਅਗੇ ਆਣਕੇ, ਝਟ ਛਾਤੀਆਂ ਡਾਈਆਂ।
ਪੈਗਏ ਸ਼ੇਰਾਂ ਵਾਂਗਰਾਂ, ਸਿੰਘ ਕਰਕੇ ਧਾਈਆਂ।
ਨਾਲ ਕਟਾਰਾਂ ਕਪ ਕਪ, ਇੰਜ ਢੇਰੀਆਂ ਲਾਈਆਂ।
ਫੜ ਕਰਦਾਂ ਜਿਉਂ ਰੇੜੀਆਂ, ਟਕੀਆਂ ਹਲਵਾਈਆਂ।

--o--

ਬਣ ਪੁਤਰਾਂ ਖਾਨ ਸ਼ੈਤਾਨ ਦਾ, ਕਢ ਦਿਤਾ ਕੰਡਾ।
ਉਹ ਡਿਗਾ ਹਾਥੀ ਵਾਂਗਰਾਂ ਹੋ ਭੋਂ ਤੇ ਠੰਡਾ।
ਵਧ ਫੂਲਾ ਸਿੰਘ ਨੇ ਕਿਲੇ ਤੇ, ਜਾ ਗਡਿਆ ਝੰਡਾ।
ਖਪ ਸਦਾ ਦੀ ਮੁਕ ਗਈ, ਮਰਿਆ ਮੁਸ਼ਟੰਡਾ।
ਫਿਰ ਬਾਜ ਸਿੰਘ ਨੂੰ ਕਿਲੇ ਦਾ, ਸਿਰਤਾਜ ਬਣਾਯਾ।
ਰਜ ਲੁਟਿਆ ਫੌਜਾਂ ਸ਼ੈਹਰ ਨੂੰ, ਹਥ ਲਗੀ ਮਾਇਆ।
ਫਿਰ ਜਿਤਕੇ ਕਿਲਾ ਸ਼ਜ਼ਾਹਦਾ, ਦਲ ਵਾਪਸ ਆਇਆ।
ਖੂਨ ਡੋਲਕੇ ਖਾਲਸੇ, ਸਿਖ ਰਾਜ ਵਧਾਇਆ।
ਆਕੇ ਵਿਚ ਲਾਹੌਰ ਦੇ, ਫਿਰ ਜਸ਼ਨ ਮਨਾਇਆ।
ਬੈਠਾ ਕੁਲ ਪੰਜਾਬ ਤੇ, ਸਿੰਘਾਂ ਦਾ ਸਾਇਆ।

--o--

[ਮਹਾਰਾਜੇ ਨੇ ਸਪ ਪਾਲਣੇ] ਦੋਹਿਰੇ ਦੂਲਾ

ਜੰਮੂ ਦੇ ਤਿੰਨ ਡੋਗਰੇ, ਆਏ ਵਿਚ ਲਾਹੌਰ।

ਭਰਤੀ ਕਰਲੈ ਫੌਜ ਵਿਚ, ਕਰ ਮਹਾਰਾਜੇ ਗੌਰ।
ਮਿਠੇ ਹਦੋਂ ਵਧਕੇ, ਹਦੋਂ ਵਧ ਚੰਡਾਲ।
ਆਗੂ ਬਣ ਗਏ ਹਰ ਜਗਾ, ਸੋਚ ਚਲਾਕੀ ਨਾਲ।
ਏਡੀ ਕੀਤੀ ਉਨਤੀ, ਜਿਤ ਲਿਆ ਇਤਬਾਰ।
ਪੁਤਰਾਂ ਨਾਲੋਂ ਵਧਕੇ, ਲਾਡ ਕਰੇ ਸਰਕਾਰ।
ਰਾਜ ਮਹੱਲੀਂ ਜਾਨਦਾ, ਤਿੰਨਾਂ ਨੂੰ ਅਧਿਕਾਰ।
ਧਿਆਨ ਸਿੰਘਸੀ 'ਮੰਤ੍ਰੀ' ਬਣਗਿਆ ਨਾਲ ਪਿਆਰ।
ਬਣਿਆਂ ਲਾਟ ਗੁਲਾਬਸਿੰਘ, ਵਿਚ ਕਸ਼ਮੀਰਸਲਾਰ।
ਹੋਇਆ ਨੀਚ ਸੁਚੇਤ ਸਿੰਘ, ਫੌਜੀ ਸਿਪਾਹ ਸਲਾਰ।
ਰੜਕਣ ਲਗਾ ਚਿਤ ਵਿਚ, ਸਿੰਘਾਂ ਦਾ ਪਰਤਾਪ।
ਵਧਕੇ ਚੜ ਗਏ ਸੀਸ ਤੇ, ਧਾਰ ਦਿਲਾਂ ਵਿਚ ਪਾਪ।
ਤਿੰਨਾਂ ਤਾਈਂ ਮਿਲ ਗਿਆ, ਆਖਰ ਰਾਜ ਖਤਾਬ।
ਬਣ ਗਏ ਲੀਡਰ ਰਾਜ ਦੇ, ਖੋਟੇ ਵਿਚ ਪੰਜਾਬ।
ਮਹਾਰਾਜੇ ਨੇ ਜ਼ਰਾ ਨਾਂ, ਕੀਤੀ ਸੋਚ ਵਿਚਾਰ।
'ਪਾਪੀ ਲੋਗ ਪਹਾੜ ਦੇ', ਬੇੜਾ ਕਰਨ ਤਬਾਹ।
'ਨਲੂਏ' ਨੂੰ ਮਰਵਾ ਲਿਆ, ਗੁਝੀਆਂ ਚਾਲਾਂ ਨਾਲ।
ਫਿਰ ਵੀ ਨਾਂ ਸਰਕਾਰ ਦੇ, ਆਇਆ ਚਿਤ ਖਿਆਲ।
ਉਡਣੇ ਫਨੀਅਰ ਪਾਲ ਲਏ, ਕਚੇ ਦੁਧ ਪਿਆਲ।
ਗੋਦੀ ਵਿਚ ਬਹਾਲਿਆ, ਆਪੇ ਆਪਨਾ ਕਾਲ।
ਲੈ ਜਮਣਾਂ ਤੋਂ ਅਟਕ ਤਕ, ਵਿਚ ਕਾਬਲ ਕੰਧਾਰ।
ਪੀਲੇ ਝੰਡੇ ਪੰਥ ਦੇ, ਰਹੇ ਫਰਲਾਟੇ ਮਾਰ।
ਕਾਣੀ ਅਖੇ ਵੇਖਦਾ, ਜੋ ਇਸ ਝੰਡੇ ਵਲ।
ਦੁੰਬੇ ਵਾਂਗੂੰ ਖਾਲਸੇ, ਲਾਹਵਨ ਉਸਦੀ ਖਲ।

ਬਰਕਤ ਸਿੰਘਾ ਡੋਗਰੇ, ਬੈਠੇ ਅੰਦਰ ਤਾਕ।
ਦੂਜੇ ਏਨੇ* ਕੰਪਨੀ, ਲਾਈ ਹੈਸੀ ਝਾਕ।

[ਮਹਾਰਾਜੇ ਰਣਜੀਤ ਜੀ ਨਾਲ ਅੰਗਰੇਜ਼ਾਂ ਦੀ ਮੁਲਾਕਾਤ]

ਰੂਸ ਨਾਲ ਰਲ ਕਾਬਲ ਦੇ ਬਾਦਸ਼ਾਹ ਨੇ,
ਗੁੰਦੀ ਗੋਂਦ ਸੀ ਇਕ ਨਿਧਾਰੀ ਪਿਆਰੇ।
ਹਿੰਦੁਸਤਾਨ ਉਤੇ ਕਬਜ਼ਾ ਕਰਨ ਖਾਤਰ,
ਲਗੇ ਹਮਲੇ ਦੀ ਕਰਨ ਤਿਆਰੀ ਪਿਆਰੇ।
'ਈਸਟ ਇੰਡੀਆ ਕੰਪਨੀ ਵਾਲਿਆਂ ਨੂੰ,
ਦਿਤੀ ਖਬਰ ਏਜੰਟਾਂ ਨੇ ਸਾਰੀ ਪਿਆਰੇ।
ਕਰਲੈ ਮੁਲਕ ਤੇ ਕਿਤੇ ਨਾਂ ਰੂਸ ਕਬਜ਼ਾ,
ਪਿਆ ਫਿਕਰ ਅੰਗਰੇਜ਼ ਨੂੰ ਭਾਰੀ ਪਿਆਰੇ।
'ਆਕਲੈਂਡ' ਜਨਰਲ ਲੀਡਰ ਕੰਪਨੀ ਦਾ,
ਅੰਮ੍ਰਿਤਸਰ ਮਨਜ਼ੂਰੀ ਲੈ ਆਇਆ ਜੀ।
ਰਣਜੀਤ ਸਿੰਘ ਨੂੰ ਮਿਲਕੇ ਬਰਕਤ ਸਿੰਘਾ,
ਗਲ ਬਾਤ ਦੇ ਤਾਈਂ ਹਲਾਇਆ ਜੀ।

[ ਤਥਾ ]

'ਆਕਲੈਂਡ' ਨੇ ਕਿਹਾ ਜਨਾਬ ਦੇਖੋ,
ਵੈਰੀ ਮੁਲਕ ਤੇ ਧਾਵਾ ਬੁਲਾਣਾ ਚਾਹੁੰਦੇ।
'ਜ਼ਰ' ਨਾਲ ਰਲ 'ਦੋਸਤ ਮੁਹੰਮਦ' ਹੋਰੀ,
ਸਾਨੂੰ ਦੋਹਾਂ ਦੇ ਤਾਈਂ ਦਬਾਣਾ ਚਾਹੁੰਦੇ।

---

*'ਈਸਟ ਇੰਡੀਆ ਕੰਪਨੀ ੧੫੯੯ ਵਿਚ ਕਾਇਮ ਹੋਈ ਸੀ ਤੇ ਏਹ ਵੀ ਇਸ ਝਾਕ ਵਿਚ ਬੈਠੀ ਹੋਈ ਸੀ ਕਿ ਜਿਵੇਂ ਵੀ ਹੋਵੇ ਸਾਰੇ ਹਿੰਦੁਸਤਾਨ ਤੇ ਗ਼ਾਲਬ ਆ ਜਾਈਏ।

ਤੁਸਾਂ ਨਾਲ ਅਸੀ ਗਠਜੋੜ ਕਰਕੇ,
ਮਿਟੀ ਵਿਚ ਦੋਹਾਂ ਨੂੰ ਮਲਾਣਾ ਚਾਹੁੰਦੇ।
'ਸ਼ਾਹ ਸ਼ੁਜਾਹ' ਤਾਈਂ ਅਸੀ ਬਰਕਤ ਸਿੰਘਾ,
ਤਖਤ ਕਾਬਲ ਦੇ ਉਤੇ ਬਠਾਣਾ ਚਾਹੁੰਦੇ।
ਏਹ ਓਹੋ ਹੀ 'ਸ਼ਾਹਸੁਜਾਹ' ਹੈਸੀ,
'ਕੋਹਨੂਰ' ਜਿਸ ਭੇਟਾ ਚੜਾਇਆ ਸੀ।
ਗਲ ਸਮਝਕੇ ਲਾਟ ਦੀ ਬਰਕਤ ਸਿੰਘਾ,
ਮਹਾਰਾਜ ਨੇ 'ਠੀਕ'ਫੁਰਮਾਇਆ ਸੀ।

[ ਚੜਾਈ ]

ਸ਼ਰਤਾਂ ਤੈਹ ਹੋ ਫੈਸਲਾ ਪਾਸ ਹੋਇਆ,
ਲਸ਼ਕਰ ਚੜੇ ਜੁੜਕੇ ਬੇਸ਼ੁਮਾਰ ਬੇਲੀ ।
'ਨੌਨਿਹਾਲ ਸਿੰਘ' ਲਾਡਲਾ ਖੜਕ ਸਿੰਘ ਦਾ,
ਚੜਿਆ ਦਲਾਂ ਦਾ ਹੋ ਸਰਦਾਰ ਬੇਲੀ।
ਕੀਤਾ ਦੋਸਤ ਮੁਹੰਮਦ ਤੇ ਆਨ ਹਮਲਾ,
ਕੀਤੀ ਧਰਤ ਪੁਠੀ ਗੋਲੇ ਮਾਰ ਬੇਲੀ।
'ਸ਼ਾਹ ਸੁਜਾਹ' ਨੂੰ ਤਖਤ ਬੈਠਾਲ ਦਿਤਾ,
ਲੁਟ ਕਾਬਲ ਤੇ ਗ਼ਜ਼ਨੀ ਕੰਧਾਰ ਬੇਲੀ।
'ਜ਼ਾਰ' ਕੰਬਿਆ ਤੇਜ ਪਰਤਾਪ ਤਕ ਕੇ,
ਕੰਨੀ ਹਥ ਪਠਾਣ ਪਏ ਲਾਂਵਦੇ ਨੇ।
ਸੋਧ ਵੈਰੀਆਂ ਦੀ ਕਰਕੇ ਬਰਕਤ ਸਿੰਘਾ,
ਲਸ਼ਕਰ ਦੋਏ ਵਾਪਸ ਪਰਤ ਆਂਵਦੇ ਨੇ।

[ਆਕਲੈਂਡ ਤੇ ਮਹਾਰਾਜੇ ਨੇ ਲਾਹੌਰ ਆਉਣਾ]

ਲਦ ਐਸ਼ ਆਰਾਮ ਦੇ ਗਏ ਵੇਲੇ,

ਮੰਦੇ ਦਿਨ ਆ ਮੁਖ ਦਖਾਂਵਦੇ ਨੇ।
ਆਕਲੈਂਡ ਨੂੰ ਸਣੇ ਸਟਾਫ ਸਾਰੇ,
ਮਹਾਰਾਜ ਲਾਹੌਰ ਲਿਆਂਵਦੇ ਨੇ।
ਸ਼ਾਹੀ ਟੈਹਲ ਮੈਹਮਾਨਾਂ ਦੀ ਰਜ ਕੀਤੀ,
ਤੋਹਫੇ ਕੀਮਤੀ ਭੇਟ ਚੜ੍ਹਾਂਵਦੇ ਨੇ।
ਤਰਾਂ ਤਰਾਂ ਦੇ ਕਰਤਬ ਪੰਜਾਬੀਆਂ ਦੇ,
ਲਾਟ ਸਾਹਿਬ ਦੇ ਤਾਈਂ ਦਖਾਂਵਦੇ ਨੇ।
ਮਹਾਰਾਜੇ ਨੂੰ ਫਾਲਜ ਦੀ ਮਰਜ਼ ਹੋਗਈ,
ਦੌਰਾ ਪਿਆ ਮੂੰਹੋਂ ਪਾਣੀ ਜਾਣ ਲਗਾ।
ਅਖਾਂ ਪਰਤੀਆਂ ਬੰਦ ਜ਼ਬਾਨ ਹੋਗਈ,
ਹਾਹਾਕਾਰ ਦਰਬਾਰ ਮਚਾਨ ਲਗਾ।

--o--

ਲਾਟ ਸਾਹਿਬ ਲੁਦਿਹਾਣੇ ਨੂੰ ਪਰਤ ਗਏ,
ਕਰਮਾਂ ਰੰਗ ਅੰਦਰ ਭੰਗ ਪਾ ਦਿਤੀ।
ਲਕਵੇ ਅਤੇ ਅਧਰੰਗ ਨੇ ਜ਼ੋਰ ਦੇਕੇ,
ਦੇਹੀ ਮਿਟੀ ਦੀ ਪੰਡ ਬਣਾ ਦਿਤੀ।
ਚੰਗੇ ਚੰਗੇ ਹਕੀਮ ਮੰਗਾਏ ਗਏ,
ਆਈ ਕਾਰ ਨਾ ਕੋਈ ਦੁਵਾ ਦਿਤੀ।
ਦੁਖ ਵਧਦਾ ਵੇਖਕੇ ਬਰਕਤ ਸਿੰਘਾ,
ਹਿੰਮਤ ਸਾਰਿਆਂ ਨੇ ਆਖਰ ਢਾਹ ਦਿਤੀ।
ਪਿਆ 'ਸ਼ੇਰ ਪੰਜਾਬ' ਦਾ ਬਿਸਤਰੇ ਤੇ,
ਦੇਂਦਾ ਹੌਸਲੇ ਨਾਲ ਇਸ਼ਾਰਿਆਂ ਦੇ।
ਜਫੇ ਮਾਰਕੇ ਪਲੰਘ ਦੇ ਪਾਵਿਆਂ ਨੂੰ,

ਬੈਠੇ ਡੋਗਰੇ ਨੇ ਮੋਢੀ ਕਾਰਿਆਂ ਨੂੰ।

[ਸ਼ੇਰੇ ਪੰਜਾਬ ਦਾ ਚਲਾਣਾ]

ਕਿਹਾ ਭਰੇ ਦਰਬਾਰ ਵਿਚ ਪਾਤਸ਼ਾਹ ਨੇ,
ਮੇਰਾ ਕਿਹਾ ਬਜਾਈਂ ਧਿਆਨ ਸਿੰਘਾ।
ਤੈਨੂੰ ਬਾਂਹ ਫੜਾਈ ਮੈਂ ਖੜਕ ਸਿੰਘ ਦੀ,
ਨਾਂ ਨੂੰ ਲਾਜ ਨਾਂ ਲਾਈਂ ਧਿਆਨ ਸਿੰਘਾ।
ਤੂੰ ਵਜ਼ੀਰ ਹੈਂ ਵਾਗ ਹੈ ਹਥ ਤੇਰੇ,
ਸਮਝ ਕਦਮ ਉਠਾਈਂ ਧਿਆਨ ਸਿੰਘਾ।
ਖੂਨ ਡੋਲ੍ਹਕੇ ਰਾਜ ਮੈਂ ਕਾਇਮ ਕੀਤਾ,
ਏਹਦੀ ਸ਼ਾਨ ਚਮਕਾਈਂ ਧਿਆਨ ਸਿੰਘਾ।
ਖੜਗ ਸਿੰਘ ਸਰਦਾਰ ਅਨਜਾਣ ਹਾਲੇ,
ਜਾਵੇ ਭੁਲ ਸਮਝਾਈਂ ਧਿਆਨ ਸਿੰਘਾ।
ਸਿਰਤੇ ਵੈਰੀ ਨੇ ਕੂਕਦੇ ਦਿਨੇ ਰਾਤੀਂ,
ਧੋਖੇ ਵਿਚ ਨਾਂ ਆਈਂ ਧਿਆਨ ਸਿੰਘਾ।

--o--

ਮੈਂ ਹੁਣ ਉਸ ਮੁਹਿੰਮ ਤੇ ਚਲਿਆਂ ਵਾਂ,
ਜਿਥੋਂ ਪਰਤਕੇ ਕਦੇ ਵੀ ਆਵਨਾ ਨਹੀਂ।
ਜਾਂਦੀ ਵਾਰ ਦੀ ਸਿਖਿਆ ਦੇ ਰਿਹਾ ਹਾਂ,
ਫੇਰ ਤੁਸਾਂ ਨੂੰ ਕਿਸੇ ਸਮਝਾਵਨਾ ਨਹੀਂ।
ਮੇਰੀ ਜਗਾ ਹੈਂ ਤੂੰਹੀ ਧਿਆਨ ਸਿੰਘਾ,
ਸਿਰੋਂ ਨੇਕੀਆਂ ਤਾਈਂ ਭੁਲਾਵਨਾ ਨਹੀਂ।
ਬੋਹਲ 'ਹੀਰਿਆਂ' ਦਾ ਲਾਕੇ ਜਾ ਰਿਹਾ ਹਾਂ,
ਸੌਂ ਰਾਖੀਉਂ ਬਿਨਾਂ ਲੁਟਾਵਨਾ ਨਹੀਂ।

ਬਬਰ ਸ਼ੇਰ ਹੈਂ ਤੁਸੀ ਪਰ ਵੈਰੀਆਂ ਲਈ,
ਆਪਸ ਵਿਚ ਹੀ ਘੂਰਿਓ ਬੁਕਿਓ ਨਾਂ।
ਸ਼ੋਮਾਂ ਅਣਖ ਇਨਸਾਫ ਤੇ ਬੀਰਤਾ ਦਾ,
ਤਪਸ਼ ਵੈਰੀਆਂ ਦੀ ਵੇਖ ਸੁਕਿਓ ਨਾ।

[ ਧਿਆਨ ਸਿੰਘ ]

ਰੋਂਦੇ ਨੈਣਾਂ ਚੋਂ ਕਿਹਾ ਚਲਾਕ ਦੋਸਤ,
ਮੈਨੂੰ ਤੇਰੀ ਤੇ ਤੇਰੀ ਤਲਵਾਰ ਦੀ ਸੌਂ ਹੈ।
ਲੀਡਰ ਆਪਣਾ ਜਾਣਾਂਗਾ ਖੜਗਸਿੰਘ ਨੂੰ,
ਮੈਨੂੰ ਗੀਤਾ ਤੇ ਕ੍ਰਿਸ਼ਨ ਮੁਰਾਰ ਦੀ ਸੌਂ ਹੈ।
ਰਹਾਂਗਾ ਪੰਥ ਦਾ ਮੈਂ ਸੇਵਾਦਾਰ ਬਣਕੇ,
ਸਚੇ ਦਿਲੋਂ ਹੋਕੇ ਪਰਵਦਗਾਰ ਦੀ ਸੌਂ ਹੈ।
ਰਾਜ ਮੈਹਲਾਂ ਨੂੰ ਮਾਵਾਂ ਸਮਾਨ ਹਰਦਮ,
ਸਤਕਾਰਾਂਗਾ ਭਰੇ ਪਰਵਾਰ ਦੀ ਸੌਂ ਹੈ
ਮੇਰੀ ਮੌਤ ਕਲੈਹਣੀ ਜੇ ਗਲ ਮੰਨੇ,
ਜਗਾ ਆਪਦੀ ਗੋਦ ਵਿਚ ਲਵੇ ਮੈਨੂੰ।
ਰਵੇ ਚਮਕਦੀ ਸੋਹਣੇ ਪੰਜਾਬ ਦੀ ਸ਼ਾਨ,
ਦਿਲਾਂ ਵਿਚ 'ਅਨੰਦ' ਤਾਂ ਰਵੇ ਮੈਨੂੰ।

[ ਤਥਾ ]

ਦਸ ਲਖ ਰੁਪਯਾ ਖਜ਼ਾਨਿਉਂ ਲੈ,
ਇਕ ਚਬੂਤਿਆ ਫੇਰ ਬਣਾਇਆ ਗਿਆ।
ਆਸਣ ਰੇਸ਼ਮੀ ਉਤੇ ਵਛਾ ਓਹਦੇ,
ਮਹਾਰਾਜ ਦੇ ਤਾਈਂ ਲਿਟਾਇਆ ਗਿਆ।
ਰੂਹ ਦੀ ਸ਼ਾਨਤੀ ਵਾਸਤੇ 'ਸੁਖਮਨੀ'ਦਾ,

ਵੇਲੇ ਅੰਤ ਦੇ ਪਾਠ ਸੁਨਾਇਆ ਗਿਆ।
ਠਾਰਾਂ ਸੌ ਛਿਆਨਵੇਂ ਹਾੜ ਪੰਦਰਾਂ,
ਸ਼ੇਰ ਸਦਾ ਦੀ ਨੀਂਦ ਸੁਵਾਇਆ ਗਿਆ।
ਪੈ ਗਏ ਪਿਟਣੇ ਮੈਹਲਾਂ ਤੇ ਛਾਉਣੀਆਂ ਵਿਚ,
ਟਕਰਾਂ ਮਾਰ ਮਥੇ ਸਾਰੇ ਪਾੜਦੇ ਨੇ।
ਸੌਂ ਗਏ ਲੇਖ ਪੰਜਾਬ ਦੇ ਬਰਕਤ ਸਿੰਘਾ,
ਵਿਚੇ ਵਿਚ ਵੈਰੀ ਵੇਲਾ ਤਾੜਦੇ ਨੇ।

[ ਸ਼ੇਰੇ ਪੰਜਾਬ ਦਾ ਸਸਕਾਰ ]

ਆਲੀਸ਼ਾਨ ਬਬਾਣ ਤਿਆਰ ਕੀਤਾ,
ਮੋਢੇ ਆਪ ਵਜ਼ੀਰਾਂ ਨੇ ਚਾਇਆ ਈ।
ਸੋਹਣੀ ਚੰਦਨ ਦੀ ਚਿਖਾ ਬਨਾਇਕੇ ਤੇ,
ਵਾਲੀ ਮੁਲਕ ਦਾ ਉਤੇ ਟਕਾਇਆ ਈ।
ਹੋਈਆਂ ਫੌਜੀ ਸਲਾਮੀਆਂ ਕਿਲੇ ਵਿਚੋਂ,
ਬੈਂਡ ਮਾਤਮੀ ਢੰਗ ਵਜਾਇਆ ਈ।
ਰੋਂਦੇ ਦਿਲ ਤੇ ਕੰਬ ਦੇ ਨਾਲ ਹਥਾਂ,
ਖੜਗ ਸਿੰਘ ਰਾਜੇ ਲੰਬੂ ਲਾਇਆ ਈ।
ਚਿਟੇ ਕਪੜੇ ਗਲਾਂ ਵਿਚ ਰਾਣੀਆਂ ਪਾ,
ਸਤੀ ਹੋਣ ਲਈ ਬੈਠੀਆਂ ਆਨ ਭਾਈ।
ਲੈਕੇ ਹਲਫ 'ਧਿਆਨੇ' ਤੇ ਖੜਕ ਸਿੰਘ ਤੋਂ,
ਕੀਤੇ ਚਿਖਾ ਦੀ ਭੇਟਾ ਪਰਾਨ ਭਾਈ।

[ ਤਥਾ ]

ਲਗੀ ਅਗ ਰਣਜੀਤ ਦੀ ਮੜੀ ਤਾਈਂ,
ਲੰਬੂ ਉਡ ਅਸਮਾਨ ਨੂੰ ਜਾਂਵਦੇ ਨੇ।

ਮੜੀ ਨਹੀਂ ਪੰਜਾਬ ਦੀ ਸੜੀ ਕਿਸਮਤ,
ਮੁਸਲਮਾਨ ਹਿੰਦੂ ਕੁਰਲਾਂਵਦੇ ਨੇ।
ਚਿਖਾ ਵਿਚ ਧਿਆਨ ਸਿੰਘ ਪਵੇ ਭਜ ਭਜ,
ਫੜ ਫੜ ਉਸਦੇ ਭਾਈ ਹਟਾਂਵਦੇ ਨੇ।
ਤੇਰੇ ਬਿਨਾ ਨਹੀਂ ਰਾਜ ਦੇ ਕੰਮ ਚਲਨੈ,
ਭਿਜੇ ਨੈਣਾਂ ਚੋਂ ਨਾਲੇ ਸੁਨਾਂਵਦੇ ਨੇ।
ਖੇਡੀ ਖੇਡ ਅਜਾਰੀ ਦੀ ਧਿਆਨ ਸਿੰਘ ਨੇ,
ਵੇਖ ਵੇਖ ਆਖਣ ਬੁਧਵਾਨ ਸਾਰੇ।
ਮੰਦੇ ਦਿਨ ਆਗਏ ਤੇਰੇ ਖੜਕ ਸਿੰਘਾ,
ਸਾਨੂੰ ਆਂਵਦੇ ਨਜ਼ਰ ਅਨਮਾਨ ਸਾਰੇ।

---o---

ਮਾਰ ਮਾਰ ਟਕਰਾਂ ਐਹਲਕਾਰ ਪਿਟਨ,
ਉਜੜ ਗਿਆ ਮੰਸਾਰ ਰਣਜੀਤ ਸਿੰਘਾ।
ਤੇਰੇ ਬਾਜ ਜੁਵਾਨਾਂ ਨੂੰ ਕੌਣ ਦੇਸੀ,
ਕੈਂਠੇ, ਕੜੇ, ਤੇ ਹਾਰ ਰਣਜੀਤ ਸਿੰਘਾ।
ਆਗੂ ਜਿਨਾਂ ਦੇ ਤਾਈਂ ਬਣਾਗਿਆ ਏਂ,
ਸਾਨੂੰ ਨਹੀਂ ਇਤਬਾਰ ਰਣਜੀਤ ਸਿੰਘਾ।
ਤੇਰੇ ਬਾਝ ਕਿਸਨੇ ਅਟਕਾਂ ਵਗਦੀਆਂ ਨੂੰ,
ਲੰਘਣਾ ਪਾਰ ਖਲਿਆਰ ਰਣਜੀਤ ਸਿੰਘਾ।
ਵਿਚੇ ਵਿਚ ਵੈਰੀ ਕੱਛਾਂ ਮਾਰਦੇ ਨੇ,
ਨਾਂ ਪੰਜਾਬ ਰੈਹਣਾ ਤੇ ਨਾਂ ਸ਼ਾਨ ਰੈਹਣੀ।
ਸੁਪਨਾ ਆਇਆ ਅਜਾਦੀ ਦਾ ਬਰਕਤ ਸਿੰਘਾ,
ਯਾਦਗਾਰ ਹੀ ਵਿਚ ਜਹਾਨ ਰੈਹਣੀ।

ਪਿਟ ਪਿਟਕੇ ਹਿਕਾਂ ਫਕੀਰ ਆਖਣ,
ਕਰਸੀ ਦਾਨੀਆਂ ਕੌਣ ਖਿਆਲ ਸਾਡਾ।
ਤੇਰੇ ਬਾਜ ਉ 'ਹਾਤਮਾਂ' ਵਿਚ ਦੁਨੀਆਂ,
ਭਰਸੀ ਕੌਣ ਖੀਸਾ ਮੋਹਰਾਂ ਨਾਲ ਸਾਡਾ।
ਤੇਰੇ ਬਾਝ ਕੇਹੜਾ ਸਿਰਤੇ ਚੁਕ ਪੰਡਾਂ,
ਸਾਡੀ ਘਰੀਂ ਪਹੁੰਚਾਵੇਗਾ ਮਾਲ ਸਾਡਾ।
ਵੰਡੂ ਦਰਦ ਕੇਹੜਾ ਮਾੜੇ ਲਿਸਿਆਂ ਦਾ,
ਸਾਨੂੰ ਜਾਪਦਾ ਆਗਿਆ ਕਾਲ ਸਾਡਾ।
ਸਜਣ ਠਗਾਂ ਦੇ ਤਾਈਂ ਬਨਾ ਤੁਰਿਓਂ,
ਏਹਨਾਂ ਪਾਲਣਾਂ ਨਹੀਓਂ ਪਿਆਰ ਤੇਰਾ।
ਨਾਂ ਏਹ ਸ਼ਾਨ ਰੈਹਣੀ ਨਾਂ ਏਹ ਆਨ ਰਹਿਣੀ,
ਰਹਿਣਾ ਨਹੀਂ ਏਹ ਰਾਜ ਪਰਵਾਰ ਤੇਰਾ।

—o—

ਮੁਸਲਮਾਨ, ਹਿੰਦੂ, ਰੋ ਰੋ ਕਹਿਣ ਸਾਰੇ,
ਤੇਰੇ ਬਾਝ ਇਨਸਾਫ ਦਸ ਕਰੇਗਾ ਕੌਣ।
ਜ਼ੁਲਮ ਹੋਂਵਦੇ ਵੇਖਕੇ ਆਜ਼ਜ਼ਾਂ ਤੇ,
ਹਾਮੀ ਦਰਦੀਆਂ ਉਹਨਾਂ ਦੀ ਭਰੇਗਾ ਕੌਣ।
ਸਮਝ ਬਚੀਆਂ ਜਗ ਦੀਆਂ ਬਚੀਆਂ ਨੂੰ,
ਇਜ਼ਤ ਉਹਨਾਂ ਦੀ ਵਾਸਤੇ ਮਰੇਗਾ ਕੌਣ।
ਏਹਨਾਂ ਖੂੰਨੀ ਬਘਿਆੜਾਂ ਲੁਟੇਰਿਆਂ ਤੋਂ,
ਡੁਬਾ ਵਿਚ ਤੁਫਾਨ ਦੇ ਤਰੇਗਾ ਕੌਣ।
ਅਗ ਬਲੇਗੀ ਹਸਦ ਤੇ ਲਾਲਚਾਂ ਦੀ,
ਲੁਟ ਵੈਰੀਆਂ ਨੇ ਲੈਣਾ ਦੇਸ਼ ਤੇਰਾ।

ਨੇਕੀ ਇਕ ਵੀ ਏਹਨਾਂ ਨਾਂ ਯਾਦ ਰਖਣੀ,
ਖਾਂਦੇ ਰਹੇ ਜੋ ਨਿਮਕ ਹਮੇਸ਼ .ਤੇਰਾ।

[ ਮਹਾਰਾਜੇ ਖੜਕ ਸਿੰਘ ਦੀਆਂ ਵਿਚਾਰਾਂ ]

ਮਾਇਆ ਆਦਮੀ ਦੀ, ਛਾਉਂ ਬ੍ਰਿਛ ਸੰਦੀ,
ਨਾਲ ਦੋਹਾਂ ਦੇ ਜਾਂਵਦੇ ਜਾਨ ਬੇਲੀ।
ਖੜਕ ਸਿੰਘ ਰਾਜਾ ਬੈਠਾ ਤਖਤ ਉਤੇ,
ਲਗਾ ਰਾਜ ਪਰਬੰਧ ਚਲਾਨ ਬੇਲੀ।
ਵੇਖੀ ਨੀਤ ਇਸ ਖੋਟੀ ਧਿਆਨ ਸਿੰਘ ਦੀ,
ਮਥੇ ਘੂਰੀਆਂ ਪਾ ਰਖੇ ਮਾਨ ਬੇਲੀ।
ਕੰਡਾ ਨਿਮਕ ਹਰਾਮੀ ਦਾ ਕਢ ਦੇਈਏ,
ਲਗਾ ਸੋਚਕੇ ਬਨਤ ਬਨਾਣ ਬੇਲੀ।
ਕੀਤਾ ਰਾਜ ਮੈਹਲਾਂ ਅੰਦਰ ਬੰਦ ਜਾਣਾ,
ਸਣੇ ਪੁਤ ਦੇ ਉਸ ਸ਼ੈਤਾਨ ਦਾ ਜੀ।
'ਖੋਜ' ਕਢਕੇ ਗੁਝੀਆਂ ਸਾਜ਼ਸ਼ਾਂ ਦਾ,
ਦਿਲ ਸੀ ਕੰਬਿਆ ਕੌਵਰ ਜਵਾਨ ਦਾ ਜੀ।
ਗਲ ਇਕ ਨਾਂ ਡੋਗਰੇ ਯਾਦ ਰਖੀ,
ਵਿਚੇ ਵਿਚ ਸਲਾਹਾਂ ਪਕਾਨ ਲਗਾ।
ਸੰਧਾਂ ਵਾਲੀਆਂ ਨੂੰ ਚਾਹੜ ਹਥ ਉਤੇ,
ਫੌਜਾਂ ਵਿਚ ਅਫਵਾਹਾਂ ਫੈਲਾਨ ਲਗਾ।
ਜੇਹਲੀਂ ਚਿਠੀਆਂ ਲਿਖ ਤੇ ਲਾ ਮੋਹਰਾਂ,
ਐਹਲਕਾਰਾਂ ਦੇ ਤਾਈਂ ਵਖਾਨ ਲਗਾ।
ਖੜਕ ਸਿੰਘ ਅੰਗਰੇਜ਼ਾਂ ਦੇ ਤਾਈਂ ਸਦਕੇ,
ਕਬਜ਼ਾ ਵਿਚ ਪੰਜਾਬ ਕਰਵਾਨ ਲਗਾ।

ਨੌ ਨਿਹਾਲ ਸਿੰਘ ਤੇ ਚੰਦ ਕੌਰ ਤਾਈਂ,
ਵਖ ਕਰ ਲਿਆ ਨਾਲ ਚਲਾਕੀਆਂ ਦੇ।
ਸਦ ਲਿਆ ਪਸ਼ੌਰ ਤੋਂ ਬਰਕਤ ਸਿੰਘਾ,
ਕੰਵਰ ਘਲ ਚਿਠੀਆਂ ਹਥ ਡਾਕੀਆਂ ਦੇ।

[ਧਿਆਨ ਸਿੰਘ ਦੀ ਚਾਲ]

ਰਾਣੀ ਪਤੀ ਪਿਆਰੇ ਤੋਂ ਵਖ ਕੀਤੀ,
ਕਿਹਾ ਰਾਜ ਦੇ ਤਾਈਂ ਬਚਾਇਆ ਜਾਵੇ।
ਖੜਕ ਸਿੰਘ ਅੰਗ੍ਰੇਜ਼ਾਂ ਦੇ ਨਾਲ ਰਲਿਆ,
ਭਾੜੇ ਭੰਗ ਨਾ ਦੇਸ਼ ਲੁਟਾਇਆ ਜਾਵੇ।
ਨੌਨਿਹਾਲ ਸਿੰਘ ਜੀ ਬੈਠਨ ਤਖਤ ਉਤੇ,
ਖੜਕ ਸਿੰਘ ਨੂੰ ਜੇਹਲ ਵਿਚ ਪਾਇਆ ਜਾਵੇ।
ਚੇਤ ਸਿੰਘ ਜੋ ਦੇ ਸਲਾਹ ਭੈੜੀ,
ਉਹਨੂੰ ਕੁਤੇ ਦੀ ਮੌਤ ਮਰਵਾਇਆ ਜਾਵੇ।
ਸਮਝੀ ਚਾਲ ਨਾ ਦੋਹਾਂ ਮਾਂ ਪੁਤਰਾਂ ਨੇ,
ਮਾਂ ਤੋਂ ਡੈਨ ਦਾ ਵਧ ਪਿਆਰ ਗਿਆ।
ਰੀਝ ਤਖਤ ਦੀ ਤੇ ਰੀਝ ਬਰਕਤ ਸਿੰਘਾ,
ਨੌ ਨਿਹਾਲ ਸਿੰਘ ਵੀ ਹੋ ਤਿਆਰ ਗਿਆ।

[ਡੋਗਰਿਆਂ ਨੇ ਖੜਕ ਸਿੰਘ ਨੂੰ ਕੈਦ ਕਰਨਾ]—ਪਉੜੀ

ਵੇਲੇ ਅਧੀ ਰਾਤ ਦੇ ਕਰ ਦੈਂਤ ਤਿਆਰੀ।
ਆਏ ਵਿਚ ਮਹੱਲ ਦੇ, ਗੁੰਦ ਗੋਂਦਾ ਭਾਰੀ।
ਨਾਲ ਪਿਆਰਾ ਪੁਤ ਸੀ, ਨਾਲੇ 'ਚੰਦ' ਨਾਰੀ।
ਭੰਨ ਦਰਵਾਜੇ ਲੰਘ ਗਏ, ਅੰਦਰ ਹੰਕਾਰੀ।
ਨਾਲੇ ਨੀਚ ਗੁਲਾਬ ਸਿੰਘ, ਛਲਬਾਜ ਮਦਾਰੀ।

ਚੇਤ ਸਿੰਘ ਝਟਕਾ ਦਿਤਾ, ਝਟ ਸੂਤ ਦੁਧਾਰੀ।
ਲਾਹੁਣੋਂ ਪਿਤਾ ਬਚਾ ਲਿਆ, ਪੁਤ ਕਰ ਇਨਕਾਰੀ।

[ ਤਥਾ ]

ਖੜਕ ਸਿੰਘ ਨੂੰ ਬੰਨਕੇ, ਵਿਚ ਜੇਹਲ ਪੁਚਾਇਆ।
ਇਕਲਵਾਂਜੇ ਰਖਕੇ, ਪਹਿਰਾ ਲਗਵਾਇਆ।
ਮਿੱਠਾ ਮਹੁਰਾ ਘੋਲਕੇ, ਪਾ ਖੰਡ ਪਿਆਇਆ।
ਕੰਕਰ, ਪਾਰਾ ਰਸਕਪੂਰ, ਵਿਚ ਖਾਣਿਆਂ ਪਾਇਆ।
ਵੇਖ ਬਰੂ ਰੰਗ ਰਾਜ ਦਾ, ਜੋ ਰੂੰ ਬਦਲਾਇਆ।
ਕੋਈ ਅੰਦਰ ਬਿਨਾਂ ਧਿਆਨ ਸਿੰਘ ਨਾ ਵੜੇ ਸੁਣਾਇਆ।

[ ਨੌਨਿਹਾਲ ਸਿੰਘ ਨੂੰ ਤਿਲਕ ]

ਚਲਦੇ ਰਹਿਨਗੇ ਚੰਮ ਦੇ ਦੰਮ ਮੇਰੇ,
ਕਰ ਡੋਗਰੇ ਚਿਤ ਵਿਚਾਰ ਭਾਈ।
ਪਿਤਾ ਨਾਲੋਂ ਨਖੇੜਕੇ ਪੁਤ ਤਾਈਂ,
ਕੀਤੀ ਗੁਝੀ ਗਦਾਰਾਂ ਨੇ ਮਾਰ ਭਾਈ।
ਰਾਜ ਤਿਲਕ ਦੇ ਤਖਤ ਬਠਾਲ ਦਿਤਾ,
ਖੁਲਾ ਫੁਟ ਦਾ ਬੀਜ ਖਲਾਰ ਭਾਈ।
ਮਹਾਂ ਜਾਲ ਸੀ ਲਾਇਆ ਸ਼ਕਾਰੀਆਂ ਨੇ,
ਫਸ ਗਿਆ ਵਿਚ ਭੋਲਾ ਸ਼ਿਕਾਰ ਭਾਈ।
ਠਾਰਾਂ ਸਾਲ ਦਾ ਸੀ ਨੌਨਿਹਾਲ ਉਦੋਂ,
ਭੋਲੇ ਚਿਤ ਦਾ ਧਨੀ ਤਲਵਾਰ ਦਾ ਸੀ।
ਰਾਜ ਭਾਗ ਦੇ ਵਿਚ ਬੇਫਿਕਰ ਹੋਇਆ,
ਲਿਆ ਪਤਾ ਨਾ ਪਿਤਾ ਦੁਖਿਆਰ ਦਾ ਸੀ।

--o--

[ ਤਥਾ ]

ਨੌਨਿਹਾਲ ਸਿੰਘ ਨੇ ਤਖਤ ਬੈਠਦੇ ਹੀ,
ਬਾਬੇ ਵਾਂਗਰਾਂ ਕੰਮ ਕਮਾਲ ਕੀਤਾ।
ਝਗੜੇ ਉਠੇ ਜੋ ਇਸ ਦੌਰਾਨ ਅੰਦਰ,
ਸਭ ਨੂੰ ਖਤਮ ਤਲਵਾਰ ਦੇ ਨਾਲ ਕੀਤਾ
ਝੂਠ ਮੂਠ ਦੇ ਕਰ ਐਲਾਨ ਜਾਰੀ,
ਸਿਖ ਫੌਜ ਦਾ ਠੰਡਾ ਉਬਾਲ ਕੀਤਾ।
ਕਡਾ ਕਢਣੇ ਨੂੰ ਨੀਚ ਡੋਗਰੇ ਦਾ,
ਨੌਜਵਾਨ ਨੇ ਅੰਤ ਖਿਆਲ ਕੀਤਾ।
ਕੌਂਸਲ ਇਕ ਬਨਾ ਦਿਤੀ ਕੰਵਰ ਜੀਨੇ,
ਰਾਜ ਭਾਗ ਦੇ ਕੰਮ ਚਲਾਵਨੇ ਨੂੰ।
ਤੁਰੇ ਕਾਗਜ਼ੀ ਘੋੜੇ ਨਾ ਧਿਆਨ ਸਿੰਘ ਦੇ,
ਚਾਹੁੰਦਾ ਚਿਤ ਸੀ ਦੌੜਾਂ ਲਗਾਵਨੇ ਨੂੰ।

[ ਤਥਾ ]

ਚਿਰਾਂ ਉਤੋਂ ਲਗਾਨ ਗੁਲਾਬ ਸਿੰਘ ਦਾ,
ਨਹੀਂ ਸੀ ਵਿਚ ਦਰਬਾਰ ਦੇ ਆਇਆ ਜੀ।
ਘਲ ਫੌਜ ਲਗਾਨ ਵਸੂਲ ਕੀਤਾ,
ਹਥ ਕੜੀ ਲਾ ਬੰਨ ਮੰਗਵਾਇਆ ਜੀ।
ਕੀਤੀ ਤਾੜਨਾਂ ਸਖਤ ਸ਼ੈਤਾਨ ਤਾਈਂ,
ਜਾਨ ਬੁਝ ਰੌਲਾ ਤੁਸਾਂ ਪਾਇਆ ਜੀ।
ਹਤਕ ਵੇਖਕੇ ਇੰਜ ਗੁਲਾਬ ਸਿੰਘ ਦੀ,
ਸੀ ਧਿਆਨਸਿੰਘ ਬੜਾ ਚਚਲਾਇਆ ਜੀ।
ਬਣ ਗਿਆ ਵੈਰੀ ਨੌਨਿਹਾਲ ਦਾ ਫਿਰ,

ਉਵੇਂ ਗੁਝੀਆਂ ਸਾਜਸ਼ਾਂ ਕਰਨ ਲਗਾ।
*ਪਤਾ ਕੰਵਰ ਨੂੰ ਕੁਛ ਨਾ ਬਰਕਤ ਸਿੰਘਾ,
ਸਮਾਂ ਉਲਟਿਆ ਤੇ ਤੇਜ ਹਰਨ ਲਗਾ।

(ਪਰਜਾ ਦੀਆਂ ਆਸਾਂ)

ਨੌਨਿਹਾਲ ਸਿੰਘ ਦੇ ਵੇਖ ਕੰਮ ਚੰਗੇ,
ਪਰਜਾ ਖੁਸ਼ੀ ਹੋਈ ਬੇਸ਼ੁਮਾਰ ਭਾਈ।
ਨਾਮ ਦਿਲਾਂ ਵਿਚ ਰਣਜੀਤ ਸਿਘ ਦਾ,
ਸਭ ਨੂੰ ਭੁਲਿਆ ਸੀ ਇਕ ਵਾਰ ਭਾਈ।
ਰਾਖੀ ਹੋਨ ਲਗੀ ਉਵੇਂ ਮਾੜਿਆਂ ਦੀ,
ਘੋੜੇ ਲੰਘ ਲੰਘ ਅਟਕ ਤੋਂ ਪਾਰ ਭਾਈ।
ਇੰਡੀਆ ਵਿਚ ਝੁਲਸਨ ਝੰਡੇ ਖਾਲਸੇ ਦੇ,
ਲਗੇ ਕਹਿਣ ਸਾਰੇ ਨਰ ਨਾਰ ਭਾਈ।
ਲੀਹਾਂ ਜੋਹੜੀਆਂ ਤੇ ਛਡ ਰਾਜ ਤਾਂਈ,
ਵਿਦਿਆ ਸ਼ੇਰ ਪੰਜਾਬ ਦਾ ਹੋਗਿਆ ਸੀ।
ਉਹਨਾਂ ਪੈਰਾਂ ਤੇ ਆਣਕੇ ਬਰਕਤ ਸਿੰਘਾ,
ਧਮਾਂ ਸਿੰਘਾਂ ਦਾ ਫੇਰ ਖਲੋ ਗਿਆ ਸੀ।

(ਮਹਾਰਾਜਾ ਖੜਕ ਸਿੰਘ ਦਾ ਚਲਾਣਾ)–ਪਉੜੀ

ਮਹਾਰਾਜੇ ਰਣਜੀਤ ਦਾ ਰਣਜੀਤ ਪਿਆਰਾ।
ਮਹਾਰਾਣੀ ਦਾਤਾਰ ਦੇ, ਨੈਣਾਂ ਦਾ ਤਾਰਾ।
ਡਕਿਆ ਅੰਦਰ ਜੇਹਲ ਦੇ, ਕਰਮਾਂ ਦਾ ਮਾਰਾ।
ਖਾ ਗਿਆ ਹਡ ਜਵਾਨ ਦੇ, ਝਟ ਕਚਾ ਪਾਰਾ।
ਵੜਿਆ ਅੰਦਰ ਮੌਹਰਿਆਂ, ਹੋਇਆ ਦੁਖਿਆਰਾ
ਕੈਂਕਰੀਆਂ ਨੇ ਖਾ ਲਿਆ, ਉਹਦਾ ਗੋਸ਼ਤ ਸਾਰਾ।

ਹਡੀਆਂ ਦੀ ਮੁਠ ਰਹਿਗਈ, ਹੋਗਿਆ ਨਿਕਾਰਾ।
ਸਾਲ ਅੰਦਰ ਆ ਵਜਿਆ ਸਿਰ ਕਾਲ ਨਗਾਰਾ।
ਵਰਤ ਗਿਆ ਵਿਚ ਜੇਹਲ ਦੇ, ਰਾਜੇ ਤੇ ਭਾਣਾ।
ਭੌਰ ਪਿੰਜਰ ਨੂੰ ਛਡਕੇ, ਕਰ ਗਿਆ ਚਲਾਣਾ।
ਲਗਾ ਵੇਲੇ ਅੰਤ ਦੇ, ਨਾਂ ਮਥੇ ਰਾਣਾ।
ਲੈਕੇ ਦਿਲ ਵਿਚ ਸਧਰਾਂ, ਤੁਰ ਪਿਆ ਨਿਮਾਣਾ।
ਕੋਲ ਪਿਤਾ ਦੇ ਅੰਤ ਦਾ, ਹੋ ਗਿਆ ਟਿਕਾਣਾ।
ਪਏ ਮਹਿਲਾਂ ਵਿਚ ਪਿਟਣੇ, ਸਭ ਜਗ ਕੁਰਲਾਣਾ।

[ ਧਿਆਨ ਸਿੰਘ ਦਾ ਡਰਾਵਾ ]

ਕਿਹਾ ਰਾਣੀਆਂ ਨੂੰ ਨੀਚ ਡੋਗਰੇ ਨੇ,
ਚਿਟੇ ਕਪੜੇ ਪੈਹਨਕੇ ਆਓ ਸਭੇ।
ਪਿਆਰੇ ਪਤੀ ਦੇ ਨਾਲ ਹੋ 'ਸਤੀ' ਜਾਵੋ,
ਅਗਨੀ ਵਿਚ ਸਰੀਰ ਜਲਾਉ ਸਭੇ।
ਯਾਦ ਰਖਣਾ ਮੰਨਿਆਂ ਹੁਕਮ ਜੇ ਨਾਂ,
ਟੋਟੇ ਟੋਟੇ ਹੀ ਕੀਤੀਆਂ ਜਾਉ ਸਭੇ।
ਸੜੀਆਂ ਰਾਣੀਆਂ ਨਾਲ 'ਰਣਜੀਤ' ਜੀਕੁਰ,
ਕੂਲਾ ਗੀਤ ਤੇ ਫੁਲ ਚੜ੍ਹਾਉ ਸਭੇ।
'ਚੰਦ ਕੌਰ' ਰਾਣੀ ਨੌਨਿਹਾਲ ਦੀ ਮਾਂ,
ਸਤੀ ਰਾਜੇ ਦੇ ਨਾਲ ਨਹੀਂ ਹੋ ਸਕਦੀ।
ਉਹਦੇ ਆਸਰੇ ਰਾਜ ਦਰਬਾਰ ਜੀਂਦਾ,
ਉਹ ਨਹੀਂ ਜਗ ਤੋਂ ਮੁਖ ਲਕੋ ਸਕਦੀ।

--o--

ਨੌਨਿਹਾਲ ਸਿੰਘ ਨੇ ਭਿਜੇ ਨੈਣ ਲੈਕੇ,

ਲੰਬੂ ਪਿਤਾ ਦੀ ਮੜੀ ਨੂੰ ਲਾ ਦਿਤਾ।
ਢਾਹਾਂ ਮਾਰਕੇ ਕੁਲ ਸੰਸਾਰ ਰੋਂਦਾ,
ਏਹ ਕੀ ਡੋਗਰੇ, ਚੰਨ ਚੜਾ ਦਿਤਾ।
ਇਕੋ ਸਾਲ ਅੰਦਰ ਲੋਹੜਾ ਪੈਗਿਆ ਕੀਹ,
ਹਰ ਇਕ ਗਲ ਉਤੇ ਪੜਦਾ ਪਾ ਦਿਤਾ।
ਏਹ ਨਹੀਂ ਰਾਜ ਨੀਤੀ ਚਲਣੀ ਬਰਕਤਸਿੰਘਾ,
ਜਿਸਨੇ ਪੁਤ ਤੋਂ ਪਿਤਾ ਮਰਵਾ ਦਿਤਾ।
'ਚੰਦਕੌਰ' ਬਾਝੋਂ ਹੋਰ ਰਾਣੀਆਂ ਆ,
ਸੜਕੇ ਪਤੀ ਦੇ ਨਾਲ ਸੁਵਾਹ ਹੋਈਆਂ।
ਕੁਟਲ ਨੀਤੀਆਂ ਗੁਝੀਆਂ ਵਰਤੀਆਂ ਨੇ,
ਗ਼ਰਕ ਬੇੜੀਆਂ ਬਿਨਾਂ ਮਲਾਹ ਹੋਈਆਂ।

--o--

'ਦਾਹ' ਦਿਤਾ ਦਾਹ ਲਗਾ ਦਿਲ ਨੂੰ,
ਫਟ ਅਲੇ ਪਾ ਲੂਣ ਉਘਾੜੇ।
ਪੁਤ ਕੋਲੋਂ ਪੇ ਨੂੰ ਮਰਵਾਇਆ,
ਡੋਗਰਿਆਂ ਨੇ ਪਾ ਪਾ 'ਪਾੜੇ'।
ਐਵੇਂ ਤਾਂ ਨਹੀਂ ਦੁਨੀਆਂ ਕੈਂਹਦੀ,
'ਘਰ ਦਾ ਭੇਤੀ' ਲੰਕ ਉਜਾੜੇ।
ਹੋ ਗਏ ਹਲਕੇ 'ਰਾਜ ਧਰੋਹੀ',
ਬਝ ਗਏ ਕਿਆ ਨਵੇਂ ਅਖਾੜੇ।
ਉਠ ਉਠ ਲਾਟਾਂ ਅਰਸ਼ ਨੂੰ ਚੁੰਮਣ,
'ਬੋਡੇ ਹਡ' ਪਲਕਾਂ ਵਿਚ ਸਾੜੇ।
ਹਡ ਨਹੀਂ 'ਪੰਜਾਬ ਦੀ ਕਿਸਮਤ',

ਸੜ ਸੜਕੇ ਹੋਗਈ ਢੰਗਿਆੜੇ ।
'ਚੰਦ ਕੌਰਾਂ' ਸਿਰ ਨੀਵਾਂ ਸੁਟਕੇ,
ਕਹਿੰਦੀ ਸੀ ਕੀਹ ਪੈ ਗਏ ਧਾੜੇ।
ਖਬਰ ਨਹੀਂ ਕੀ ਮੇਰਿਆ 'ਮਾਹੀਆ'
ਖੁਲਨੇ ਨੇ ਰੰਗ ਭਲਕ ਦਿਹਾੜੇ।
ਮੈਂ ਭੁਲ ਗਈ, ਮੇਰੇ ਔਗਣ ਬਖਸ਼ੀਂ,
ਲੁਟ ਘਤੀ ਮੈਂ ਭੰਗ ਦੇ ਭਾੜੇ।

## ਜੰਗ ਮੁਦਕੀ–ਬਤਰਜ਼ ਪੈਂਤੀਸ ਅਖਰੀ

ਊੜਾ–ਉਸ ਸਰਕਾਰ ਤੋਂ ਸਦਾ ਡਰੀਏ,
ਜਿਦੇ ਵਸ ਵਿਚ ਸਾਰੀਆਂ ਤਾਕਤਾਂ ਜੀ ।
ਉਹੀ ਬਖਸ਼ਦਾ ਤਖਤ ਭਿਖਾਰੀਆਂ ਨੂੰ,
ਉਹੀ ਤੋੜ ਦਾ ਮਾਨ ਹਮਾਕਤਾਂ ਜੀ ।
ਕਲਾਵਾਨ ਓਹੀ ਕਲਾਂ ਸਾਰੀਆਂ ਦਾ,
ਦੇਵੇ ਸਭ ਨੂੰ ਉਹੀ ਲਿਆਕਤਾਂ ਜੀ
ਨੇਕ ਨੇਕੀਆਂ ਖਟ ਗਏ ਬਰਕਤ ਸਿੰਘਾ,
ਬਦੀ ਖਟ ਲੀਤੀ ਬਦਾਂ ਸਾਕਤਾਂ ਜੀ ।
ਐੜਾ–ਐਸੀ ਆ ਸਮੇਂ ਨੇ ਖੇਡ ਖੇਡੀ,
ਸਮਾਂ ਬਦਲਿਆ ਤੇ ਸਮਾਚਾਰ ਬਦਲੇ।
ਲਗੀ ਅਗ 'ਰਣਜੀਤ' ਦੀ ਮੜੀ ਨੂੰ ਜਾ,
ਯਾਰ ਮਤਲਬਾਂ ਦੇ ਖੂੰਨੀ ਯਾਰ ਬਦਲੇ।
'ਸਿਰਾਂ ਨਾਲ ਸਰਦਾਰੀਆਂ ਠੀਕ' ਕੈਂਹਦੇ,
ਸਿਰਤੋਂ ਖੌਫ ਲਥਾ ਐਹਲਕਾਰ ਬਦਲੇ।

ਆਗੂ ਰਾਜ ਦੇ ਡੋਗਰੇ ਬਰਕਤ ਸਿੰਘਾ,
ਸਾਰੇ ਭੁਲ ਇਕਰਾਰ ਗ਼ਦਾਰ ਬਦਲੇ।
ਈੜੀ–ਇਹੋ ਕੁਝ ਡੋਗਰੇ ਚਾਂਹਵਦੇ ਸੀ,
ਅਸੀ ਪੈਰ ਪੰਜਾਬ ਤੇ ਤਾਣੀਏਂ ਜੀ।
ਜੇਹੜੇ ਕਲਗੀਆਂ ਤੇ ਤੋੜੇ ਲਾਈ ਫਿਰਦੇ,
ਅਸੀ ਤੁਛ ਨਾਂ ਓਹਨਾਂ ਨੂੰ ਜਾਣੀਏਂ ਜੀ।
ਸਾਡੇ ਨਾਲ ਨਾਂ ਅਖ ਮਲਾਣ ਜੇਹੜੇ,
ਕਦੋਂ ਉਹਨਾਂ ਨੂੰ ਅਸੀ ਪਛਾਣੀਏਂ ਜੀ।
ਬਰਕਤ ਸਿੰਘ ਸਰਦਾਰ ਮਰ ਜਾਣ ਸਾਰੇ,
ਕਲੇ ਅਸੀ ਰੈਹਕੇ ਮੌਜਾਂ ਮਾਣੀਏਂ ਜੀ।
ਸਸਾ–'ਸਿੰਘ ਰਣਜੀਤ' ਦੇ ਪੁਤ ਪੋਤੇ,
ਕੰਵਰ'ਖੜਕਸਿੰਘ'ਤੇ ਨੌਨਿਹਾਲ ਪਿਆਰੇ।
ਇਕ ਇਕ ਕਰਕੇ ਮਾਰੇ ਚੰਦਰਿਆਂ ਨੇ,
ਆਇਆ ਮੁਲਕ ਦੇ ਵਿਚ ਭੁੰਚਾਲ ਪਿਆਰੇ।
'ਸ਼ੇਰ ਸਿੰਘ ਮਹਾਰਾਜੇ' ਨੂੰ ਕਤਲ ਕੀਤਾ,
'ਸੰਧਾਂਵਾਲੀਏ'ਉਠੇ ਚੰਡਾਲ ਪਿਆਰੇ।
ਬਰਕਤ ਸਿੰਘ ਫਰੰਗੀ ਨੂੰ ਸਦ ਲੀਤਾ,
ਗੁਪਤ ਗੁੰਦ ਗੋਂਦਾਂ,ਧੋਖੇਨਾਲ ਪਿਆਰੇ।
ਹਾਹਾ–ਹਦ ਮੁਕੀ ਬੁਰਛਾ ਗਰਦੀਆਂ ਦੀ,
ਨਿਕਲੇ ਡੋਗਰੇ ਬੜੇ ਕੰਬਖਤ ਬੇਲੀ।
ਲੰਬੂ ਉਸਦੀ ਚਿਖਾ ਨੂੰ ਕਲ ਲਗਾ,
ਜੇਹੜਾ ਅਜ ਬੈਠਾ ਉਤੇ ਤਖਤ ਬੇਲੀ।
ਸੰਧਾਂ ਵਾਲੀਆਂ ਹਥੋਂ ਧਿਆਨ ਸਿੰਘ ਵੀ,

ਮੋਇਆ ਤਿਵੇਂ ਪਾਕੇ ਸਜ਼ਾ ਸਖਤ ਬੇਲੀ।
'ਤੇਜਾ ਸਿੰਘ' ਤੇ 'ਲਾਲ ਸਿੰਘ' ਬਨੇ ਆਗੂ,
ਉਦੋਂ ਵਧ ਗ਼ਦਾਰ ਕੁਰੱਖਤ ਬੇਲੀ।
ਕਕਾ—ਕਰਨ ਗਲਾਂ ਘਰ ਘਰ ਲੋਕ ਸਾਰੇ,
ਕੈਸਾ ਬੁਰਛਿਆਂ ਦੇਸ਼ ਬਰਬਾਦ ਕੀਤਾ।
ਨੌਂ ਨਿਹਾਲ ਸਿੰਘ ਨੂੰ ਕੁਟ ਕੁਟ ਨਾਲ ਪਥਰਾਂ,
ਘੈਲ ਨੀਚ ਧਿਆਨੇ ਜਲਾਦ ਕੀਤਾ।
ਉਹ ਰਣਜੀਤ ਸਿੰਘਪਿਆਰਾ ਪੰਜਾਬ ਜਿਸਨੇ,
ਮਾਰ ਮਾਰ ਮਾਰਾਂ ਸੀ ਅਜ਼ਾਦ ਕੀਤਾ।
ਪਾ ਸਰਹਦਾਂ ਤੇ ਛੌਨੀਆਂ ਬਰਕਤ ਸਿੰਘਾ,
ਬੰਦ ਸਦਾ ਲਈ ਹੈਸੀ ਫਸਾਦ ਕੀਤਾ।
ਖਖਾ—ਖੁਦਗਰਜ਼ੀ ਅੰਦਰ ਆਪ ਅਪਨਾ,
ਬੇੜਾ ਕਰਲਿਆ ਗ਼ਰਕ ਪੰਜਾਬੀਆਂ ਜੀ।
ਰਲਕੇ ਕੰਡਾ ਗ਼ਦਾਰਾਂ ਦਾ ਕਢ ਦੇਂਦੇ,
ਨਿਕਲ ਜਾਂਦੀਆਂ ਕੁਲ ਖਰਾਬੀਆਂ ਜੀ।
ਕੀਹ ਕੁਝ ਸਾਡੇ ਧਰੋਹ ਦਾ ਮੁਲ ਪੈਸੀ,
ਏਹਨਾਂ ਸੋਚਿਆ ਵਡੇ ਹਸਾਬੀਆਂ ਜੀ।
ਮਾਲਕ ਚੋਰ ਬਣ ਗਏ ਆਪੀਂ ਬਰਕਤਸਿੰਘਾ,
ਚੋਰਾਂ ਹਥ ਦੇ ਦਿਤੀਆਂ ਚਾਬੀਆਂਜੀ।
ਗਗਾ- ਗੁੰਡੇ ਗ਼ਦਾਰਾਂ ਨੇ ਗੁੰਦ ਗੋਂਦਾਂ,
ਮਚੀ ਗਦਰ ਦੀ ਅਗ ਦਬਾਵਨੇ ਨੂੰ।
ਤਖਤ ਸੌਂਪ ਦਿਤਾ 'ਜਿੰਦ ਕੌਰ' ਤਾਈਂ,
ਬੈਠੇ ਆਪ ਲਾਂਬੇ ਲੰਬੂ ਲਾਵਨੇ ਨੂੰ।

ਅੰਦਰੋਂ ਅੰਦਰ ਲਿਆ ਫਰੰਗੀਆਂ ਨੂੰ,
ਕਬਜ਼ਾ ਦੇਸ ਦੇ ਉਤੇ ਕਰਾਵਨੇ ਨੂੰ।
ਬਜੇ ਮੋਰਚੇ ਮੁਦਕੀ ਵਿਚ ਬਰਕਤ ਸਿੰਘਾ,
ਚਲੇ ਖਾਲਸੇ ਖੰਡੇ ਖੜਕਾਵਨੇ ਨੂੰ।
ਘਘਾ—ਘਰ ਸਾਡੇ ਆ ਫਰੰਗੀਆਂ ਨੇ,
ਪਾਇਆ ਪੈਰ ਕਿਉਂ ਸਿੰਘ ਭੜਕ ਉਠੇ।
ਦੋਹਾਂ ਥਾਵਾਂ ਤੋਂ ਮੋਰਚੇ ਕਾਇਮ ਹੋ ਗਏ,
ਮਾਰੂ ਵਿਚ ਮੈਦਾਨ ਦੇ ਖੜਕ ਉਠੇ।
ਮੂੰਹ ਤੋਪਾਂ ਦੇ ਖੁਲ ਗਏ ਦੋਹੀਂ ਪਾਸੀਂ,
ਬਦਲ ਅਗ ਤੇ ਧੂੰਏਂ ਦੇ ਗੜਕ ਉਠੇ।
ਯਾਰ ਬਣ ਦੁਸ਼ਮਨ ਆਏ ਬਰਕਤ ਸਿੰਘਾ,
ਅਲੇ ਫਟ 'ਰਣਜੀਤ'ਦੇ ਰੜਕ ਉਠੇ।
ਚਚਾ—ਚਤਰ ਸਿੰਘ,ਰਾਮਸਿੰਘ,ਬੁਧ ਸਿੰਘ ਜੀ,
ਚੰਗੇ ਖਾਲਸੇ ਦੇ ਖੈਰ ਖਾਹ ਹੈਸਨ।
'ਤੇਜਾ ਸਿੰਘ ਤੇ 'ਲਾਲ ਸਿੰਘ'ਵਡੇ ਆਗੂ,
ਵਰਤ ਗੋਰਿਆਂ ਦੀ ਰਹੇ ਸਲਾਹ ਹੈਸਨ।
ਦੇਂਦੇ ਭੇਦ ਫਸਾਕੇ ਮੈਦਾਨ ਅੰਦਰ,
ਕਰਨਾ ਫੌਜਾਂ ਨੂੰ ਚਾਹੁੰਦੇ ਤਬਾਹ ਹੈਸਨ।
'ਅੰਨੀ ਪੀਹੇ ਕੁਤਾ ਚਟੇ' ਬਰਕਤ ਸਿੰਘਾ,
ਬੇੜੀ ਕਾਗਜ਼ ਦੀ ਬਾਂਦਰ ਮਲਾਹ ਹੈਸਨ।
ਛਛਾ—ਛੋਲਿਆਂ ਨੂੰ ਦਲਨ ਚੱਕੀਆਂ ਜਿਉਂ,
ਸੂਰੇ ਦਲੀਦੇ ਸਨ ਏਦਾਂ ਦਲਾਂ ਅੰਦਰ।
ਘਾਣ ਮਚ ਗਏ ਲਹੂ ਮਿੱਝ ਵਾਲੇ,

ਹੋਲੀ ਖੇਡਦੇ ਨੀ ਮਾਰੂ ਥਲਾਂ ਅੰਦਰ।
ਗੋਰੇ ਅਧੇ ਤੇ, ਖਾਲਸਾ ਬੀਰ ਦੂਣੇ,
ਪਰ ਗੁਝਾ ਭੇਦ ਜਲੇਬੀ ਦੇ ਵਲਾਂ ਅੰਦਰ।
ਬਰਕਤ ਸਿੰਘ ਸਿੰਘਾਂ ਵਲੋਂ ਗੋਰਿਆਂ ਨੂੰ,
ਭੇਦ ਪੁਜ ਰਹੇ ਨੇ ਪਲਾਂ ਪਲਾਂ ਅੰਦਰ।
ਜਜਾ—ਜੰਗ ਅੰਦਰ ਗਿਣਤੀ ਗੋਰਿਆਂ ਦੀ,
ਪਾਕੇ ਗੋਰਖੇ ਯਾਰਾਂ ਹਜ਼ਾਰ ਬੇਲੀ।
'ਸਰ ਹੈਨਰੀ' ਤੇ 'ਗਲਬਰਟ ਸਾਹਿਬ',
ਹੈਸਨ ਫੌਜਾਂ ਦੇ ਸਿਪਾਹ ਸਲਾਰ ਬੇਲੀ।
ਏਧਰ ਪੰਝੀ ਹਜ਼ਾਰ ਸੀ ਸਿੰਘ ਸਿਦਕ,
ਬਾਈ ਤੋਪਖਾਨੇ ਜ਼ੋਰਦਾਰ ਬੇਲੀ।
ਬਰਕਤ ਸਿੰਘ ਜੇਕਰ ਆਗੂ ਨੇਕ ਹੁੰਦੇ,
ਦੇਂਦੇ ਤੁਖਮ ਅੰਗਰੇਜ਼ ਦਾ ਮਾਰ ਬੇਲੀ।
ਝਝਾ—ਝਪਟ ਕਰ ਕਰ ਸ਼ੇਰਾਂ ਅਣਖੀਆਂ ਨੇ,
ਜਾ ਫਰੰਗੀ ਦੇ ਕੈਂਪ ਉਡਾ ਦਿਤੇ।
ਰਸਦਾਂ ਮੁਕੀਆਂ ਤੇ ਖੁਸੇ ਤੋਪਖਾਨੇ,
ਮੂੰਹ ਫੀਰੋਜ਼ਪੁਰ ਵਲ ਪਰਤਾ ਦਿਤੇ।
ਦਿਲ ਸਿਪਾਹ ਸਲਾਰਾਂ ਦੇ ਟੁਟ ਗਏ,
ਕੰਨੀ ਖਾਲਸੇ ਹਥ ਲੁਵਾ ਦਿਤੇ।
ਬਰਕਤ ਸਿੰਘ ਮੈਦਾਨ ਵਿਚ ਗੋਰਿਆਂ ਦੇ,
ਸਥਰ ਚਰੀ ਦੇ ਵਾਂਗਰ ਵਛਾ ਦਿਤੇ।
ਟੈਂਕਾ—ਟਿਬਿਆਂ ਦੇ ਉਹਲੇ ਹੋ ਹੋਕੇ,
ਗੋਰੇ ਲਗ ਪੈ ਜਾਨ ਬਚਾਨ ਅਪਨੀ।

ਛੇੜ ਨਾਂਗ ਸੁਤੇ ਗਲੇ ਪਾ ਲਏ ਨੇ,
ਮੰਗਣ ਸੁਖ ਟੋਪੀ ਲਾਹ ਕਪਤਾਨ ਅਪਨੀ।
ਲਾਲ ਸਿੰਘ ਗ਼ਦਾਰ ਨੇ ਵੇਖਿਆ ਜਾਂ,
ਦਿਸੀ ਰੈਂਹਦੀ ਨਾਂ ਉਸਨੂੰ ਸ਼ਾਨ ਅਪਨੀ।
ਬਰਕਤ ਸਿੰਘ ਮੈਦਾਨ ਚੋਂ ਉਠ ਭਜਾ,
ਲੈਕੇ ਚਾਰ ਹਜ਼ਾਰ ਕਮਾਨ ਅਪਨੀ।
ਠਠਾ–ਠੈਹਰ ਜਾਓ ਸਿੰਘੋ ਠੈਹਰ ਜਾਓ,
ਭੁਲ ਪਿਛੇ ਗਦਾਰਾਂ ਦੇ ਨਸਣਾ ਨਹੀਂ।
ਨਸ ਗਏ ਨੇ ਡੋਗਰੇ ਪਿਠ ਦੇਕੇ,
ਪਿਛਾ ਵੈਰੀਆਂ ਨੂੰ ਤੁਸਾਂ ਦਸਣਾ ਨਹੀਂ।
ਸਾਡੀ ਹੋਈ ਏ ਫਤੇ ਮੈਦਾਨ ਅੰਦਰ,
ਤੁਸਾਂ ਸਿੰਘਾਂ ਦਾ ਨਾਮਨਾ ਖਸਣਾ ਨਹੀਂ।
ਬਰਕਤ ਸਿੰਘਾ ਪੰਜਾਬ ਜੇ ਗਿਆ ਉਜੜ,
ਸਦੀਆਂ ਤੀਕਰਾਂ ਫੇਰ ਏ ਵਸਣਾ ਨਹੀਂ।
ਡਡਾ–ਡੋਲਿਆਂ ਨੂੰ ਚਤਰ ਸਿੰਘ ਸੂਰੇ,
ਫਿਰ ਮੋਰਚਿਆਂ ਵਿਚ ਜਮਾ ਦਿਤਾ।
ਟੁੰਡੀ ਲਾਟ ਆ ਪਿਆ ਲੈ ਫੌਜ ਤਾਜ਼ਾ,
ਤੋਪਾਂ ਅਗ ਦਾ ਮੀਂਹ ਬਰਸਾ ਦਿਤਾ।
ਸਿੰਘੋ ਨਸ ਚਲੋ ਸਿੰਘੋ ਨਸ ਚਲੋ,
ਰੌਲਾ ਫੇਰ ਗ਼ਦਾਰਾਂ ਮਚਾ ਦਿਤਾ।
ਬਰਕਤ ਸਿੰਘ ਅਣਖੀ ਲੜ ਲੜ ਹੋਏ ਟੋਟੇ,
ਪਿਛਾ ਪਾਜ਼ੀਆਂ ਫੇਰ ਦਖਾ ਦਿਤਾ।
ਢਢਾ–ਢਾਹ ਢੇਰੀ ਬਾਜ਼ੀ ਹਾਰ ਦਿਤੀ,

ਫੌਜਾਂ ਉਠ ਨਠੀਆਂ ਬੇਮੁਹਾਰ ਬੋਲੀ।
ਰੋ ਰੋ ਦਰਦੀ ਪੰਜਾਬ ਦੇ ਆਖਦੇ ਨੇ,
ਗੰਦੇ ਲੀਡਰਾਂ ਨੂੰ ਧ੍ਰਿਗਕਾਰ ਬੋਲੀ।
ਜੀਊਂਦਾ ਅਜ ਜੇ ਸ਼ੇਰੇ ਪੰਜਾਬ ਹੁੰਦਾ,
ਵੇਂਹਦਾ ਖੜਕਦੀ ਸਾਡੀ ਤਲਵਾਰ ਬੋਲੀ।
ਵਾਗਾਂ ਘਰਾਂ ਨੂ ਮੋੜਦੇ ਬਰਕਤ ਸਿੰਘਾ,
ਕਢ ਵੈਰੀ ਸਮੁੰਦਰੋਂ ਪਾਰ ਬੋਲੀ।

[ (੨) ਫੇਰੂ ਦੀ ਜੰਗ ੨੧ ਦਸੰਬਰ ੧੮੪੫ ਨੂੰ]

ਤਤਾ-ਤਾਉ ਮੁਛੀਂ ਦੇਕੇ ਸਿੰਘ ਕੈਂਹਦੇ,
ਅਸੀ ਫੇਰ ਮੈਦਾਨ ਵਿਚ ਲੜਾਂਗੇ ਜੀ।
ਅਸੀ ਦੇਸ਼ ਪਿਆਰੇ ਦੀ ਸ਼ਮਾਂ ਉਤੋਂ,
ਹਸ ਹਸ ਵਾਂਗ ਪਰਵਾਨਿਆਂ ਸੜਾਂਗੇ ਜੀ।
ਅਸੀ ਟਪਕੇ ਸਤਾਂ ਸਮੁੰਦਰਾਂ ਨੂੰ,
ਜਾ ਵਿਚ ਇੰਗਲੈਂਡ ਦੇ ਵੜਾਂਗੇ ਜੀ।
ਅਸਾਂ ਵਸਣਾਂ ਵੈਰੀ ਤੇ ਬਰਕਤ ਸਿੰਘਾ,
ਬਦਲ ਗੜੇ ਵਾਲਾ ਬਣਕੇ ਚੜਾਂਗੇ ਜੀ।
ਤਥਾ-ਥਾਉਂ ਥਾਈਂ ਲਿਖੇ ਹੁਕਮ ਨਾਮੇ,
ਜਾ ਲਾਹੌਰ ਵਿਚ ਛੌਣੀਆਂ ਸਾਰੀਆਂ ਨੂੰ।
ਬਜੇ ਮੋਰਚੇ ਫੇਰੂ ਮੈਦਾਨ ਅੰਦਰ,
ਪੁਜੇ ਲਦਕੇ ਭਾਰ ਬਰਦਾਰੀਆਂ ਨੂੰ।
ਮੰਗ ਮਾਫੀਆ ਨਾਲ ਗਦਾਰ ਰਲ ਪਏ,
ਮਰਵਾਉਣ ਲਈ ਫੌਜਾਂ ਪਿਆਰੀਆਂ ਨੂੰ।
ਬਿਗਲ ਵਜ ਪਏ ਤੇ ਹੋਗਈ ਲਾਲ ਝੰਡੀ,

ਵਰਸੌਣ ਤੋਪਾਂ ਅਗਾਂ ਭਾਰੀਆਂ ਨੂੰ।
ਦਦਾ–ਦਲ ਜੁੜਿਆ ਜੇਹੜਾ ਖਾਲਸੇ ਦਾ,
ਗਿਣਤੀ ਹੋਈ ਪਚਾਸ ਹਜ਼ਾਰ ਦੀ ਜੀ।
ਤੋਪਾਂ, ਰੈਹਕਲੇ, ਰਫਲਾਂ, ਸਮਾਨ ਜੰਗੀ,
ਤੁਕ ਤਕ ਜਾਨ ਕੰਬ ਗਈ ਸੰਸਾਰ ਦੀ ਜੀ।
ਭੁਲ ਫਸੇ ਭੋਲੇ ਪੰਛੀ ਜਾਲ ਅੰਦਰ,
ਜਾਣੀ ਨੀਤ ਨਾਂ ਤੇਜੂ ਗ਼ਦਾਰ ਦੀ ਜੀ।
ਤੇਈ ਚਵੀ ਹਜ਼ਾਰ ਦੀ ਬਰਕਤ ਸਿੰਘਾ,
ਆ ਗਈ ਕੁਮਕ ਗੋਰੀ ਸਰਕਾਰ ਦੀ ਜੀ।
ਧਧਾ–ਧੁੰਮੀਆਂ ਧੂੜਾਂ ਮੈਦਾਨ ਅੰਦਰ,
ਲਗੀ ਅਗ ਜਾਂ ਤੋਪਾਂ ਦੇ ਤੋੜਿਆਂ ਨੂੰ।
ਪਕੇ ਫਸਲ ਉਤੇ ਗੜਾ ਵਰਨ ਲਗਾ,
ਜਦੋਂ ਨਪਿਆ ਗੰਨਾਂ ਦੇ ਘੋੜਿਆਂ ਨੂੰ।
ਠੇਡੇ ਖਾਂਦੇ ਨਾਂ ਸ਼ੇਰੇ ਪੰਜਾਬ ਆਪੀਂ,
ਰਾਹ ਚੋ ਹੂੰਝ ਜਾਂਦਾ ਜੇਕਰ ਰੋੜਿਆਂ ਨੂੰ।
ਕੁਤੇ ਵਾੜ ਰਸੋਈ ਵਿਚ ਬਰਕਤ ਸਿੰਘਾ,
ਰਾਖੇ ਬੈਠ ਗਏ ਮਾਰਕੇ ਹੋੜਿਆਂ ਨੂੰ।
ਨਨਾ–ਨਦੀ ਵਗੇ ਥਾਂ ਥਾਂ ਖੂਨ ਵਾਲੀ,
ਮੁਰਦੇ ਤੈਰਦੇ ਨੀ ਵਾਂਗਰ ਮਛੀਆਂ ਦੇ।
ਸੜਨ ਨਾਲ ਬਰੂਦ ਸਰੀਰ ਸੁੰਦਰ,
ਚੁਬੇ ਵਿਚ ਜੀਕਰ ਬਾਲਣ ਪਛੀਆਂ ਦੇ।
ਫਿਰਨ ਚੰਡੀਆਂ ਵਿਚ ਮੈਦਾਨ ਏਦਾਂ,
ਫਿਰਦੇ ਪਿਠਾਂ ਤੇ ਪੂਛ ਜਿਉਂ ਵਛੀਆਂ ਦੇ।

ਛੌਡੇ ਲਬੇ ਜਵਾਨਾਂ ਦੇ ਬਰਕਤ ਸਿੰਘਾ,
ਸੀਨ ਦਸਦੇ ਗੋਲੀਆਂ ਤਛੀਆਂ ਦੇ।
ਪਪਾ–ਪਲਟਣਾ ਗੋਰੀਆਂ ਕੋਰੀਆਂ ਨੂੰ,
ਹਿਟਲਰ, ਵੈਲ, ਤੇ ਗਫ ਲੜਾਰਹੇ ਸਨ।
'ਲਾਲ ਸਿੰਘ' ਤੇ 'ਚਤਰ ਸਿੰਘ' ਬੁਧ ਸਿਘ ਜੀ,
ਏਧਰ ਸਿੰਘਾਂਨੂੰ ਅਸਲੇ ਪੁਚਾਰਹੇ ਸਨ।
ਤੇਜਾ ਸਿੰਘ ਨੇ ਘਲੀ ਨਾਂ ਫੋਜ ਪਿਛੋਂ,
ਭੌਂ ਭੌਂ ਵਲ ਲਾਹੌਰ ਤਕਾ ਰਹੇ ਸਨ।
ਬੇਈਮਾਨੀ ਦਾ ਜਾਲ ਲਾ ਬਰਕਤ ਸਿੰਘਾ,
ਭੋਲੇ ਪੰਛੀ ਗ਼ਦਾਰ ਮਰਵਾ ਰਹੇ ਸਨ।
ਬਬਾ–ਬੋਲਿਆ ਸਿੰਘਾਂ ਨੇ ਜਿਹਾ ਹਮਲਾ,
ਕੰਬੀ ਧਰਤ ਤੇ ਡੋਲ ਕੈਲਾਸ਼ ਗਿਆ।
ਝੁਲੀ ਲਾਲ ਹਨੇਰੜੀ ਅਗ ਦੀ ਆ,
ਧੂੰਏਂ ਨਾਲ ਸੀ ਲੁਕ ਅਕਾਸ਼ ਗਿਆ।
ਗੋਲੇ ਵਜੇ ਫਰੰਗੀ ਦੇ ਕੰਪ ਉਤੇ,
ਰਸਦ ਬਸਦ ਬਾਰੂਦ ਹੋ ਨਾਸ਼ ਗਿਆ।
ਬੇੜਾ ਗੋਰੇ ਦੇ ਸਿਦਕ ਦਾ ਬਰਕਤ ਸਿੰਘਾ,
ਇਕੋ ਹਲੇ ਵਿਚ ਹੋ ਹੋ ਪਾਸ਼ ਗਿਆ।
ਭਭਾ–ਭੈੜੀ ਤਕਦੀਰ ਦੀ ਘੜੀ ਆਈ,
ਲਾਹ ਲਾਹ ਟੋਪੀਆਂ ਮੰਗਣ ਦੁਵਾ ਗੋਰੇ।
ਰਸਦ ਬਸਦ ਸਾਰੀ ਅਤੇ ਤੋਪ ਖਾਨੇ,
ਬੈਠੇ ਸਿੰਘਾਂ ਦੇ ਕੋਲੋਂ ਖੁਹਾ ਗੋਰੇ।
ਚੜਿਆ ਗਰ ਹਿਟਲਰ ਵੈਲ ਗਫ ਤਾਈਂ,

ਆਂਦੇ ਵਿਚ ਮੈਦਾਨ ਵਧਾ ਗੋਰੇ।
ਤੋਪਖਾਨੇ ਛੀ ਸਿੰਘਾਂ ਤੋਂ ਬਰਕਤ ਸਿੰਘਾ,
ਖੋਹ ਲੈ ਪਲਾਂ ਅੰਦਰ ਧਾਕਾਂ ਪਾ ਗੋਰੇ।
ਮਮਾ—ਮੋੜਵਾਂ ਹਲਾ ਪੰਜਾਬੀਆਂ ਨੇ,
ਕੀਤਾ ਫੇਰ ਲਾਕੇ ਸਾਰਾ ਤਾਨ ਬੇਲੀ
ਖੋਹ ਲੈ ਆਪਣੇ ਛੀਏ ਹੀ ਤੋਪਖਾਨੇ,
ਗਡੇ ਵਾਢ ਪਾ ਵਾਂਗ ਕਿਰਸਾਨ ਬੇਲੀ।
ਮਾਣ ਤਾਨ ਟੁਟੇ ਸਾਰੇ ਗੋਰਿਆਂ ਦੇ,
ਭਜ ਉਠੇ ਨੀ ਛਡ ਮੈਦਾਨ ਬੇਲੀ।
ਭਾਂਜ ਵੇਖ ਅੰਗਰੇਜ਼ ਦੀ ਬਰਕਤ ਸਿੰਘਾ,
ਲਾਲ ਸਿੰਘ ਹੋਗਿਆ ਹੈਰਾਨ ਬੇਲੀ।
ਯੱਯਾ—ਯਾਰ ਦੀ ਯਾਰੀ ਨੂੰ ਪਾਲਣੇ ਲਈ,
ਲਾਲ ਸਿੰਘ ਨੇ ਵੀ ਮੂੰਹ ਪਰਤਾਇਆ ਈ।
ਪਹਾੜਾ ਸਿੰਘ ਰਾਜੇ ਫਰੀਦਕੋਟੀਏ ਨੂੰ,
ਅੰਗਰੇਜ਼ਾਂ ਦੇ ਵਲੇ ਭਜਾਇਆ ਈ।
ਓਧਰ ਜਾਣ ਗੋਰੇ ਸਿੰਘ ਜਾਣ ਏਧਰ,
ਬਾਜ਼ੀ ਜਿਤ ਪਾਸਾ ਉਲਟਾਇਆ ਈ।
ਭਹਾੜਾ ਸਿੰਘ ਅੰਗਰੇਜ਼ਾਂ ਨੂੰ ਬਰਕਤਸਿੰਘਾ,
ਮੋੜ ਵਿਚ ਮੈਦਾਨ ਲੈ ਆਇਆ ਈ।
ਰਾਰਾ—ਰਬ ਦੇ ਵਾਸਤੇ ਪਿਛਾਂਹ ਪਰਤੋ,
ਖਾਲੀ ਪਿਆ ਹੈ ਕੁਲ ਮੈਦਾਨ ਮੀਆਂ।
ਡਰਦੇ ਸਿੰਘ ਤੁਹਾਡਿਆਂ ਗੋਲਿਆਂ ਤੋਂ,
ਨਸ ਗਏ ਛਡ ਸਾਜ਼ ਸਮਾਨ ਮੀਆਂ।

ਅਸੀ ਤੁਸਾਂ ਲਈ ਪਾਸੇ ਵਛਾ ਰਹੇ ਹਾਂ,
ਚੰਗੀ ਤੁਸਾਂ ਰਖੀ ਸਾਡੀ ਆਨ ਮੀਆਂ।
ਬਰਕਤ ਸਿੰਘਾ ਗ਼ਦਾਰ ਦੀ ਗਲ ਸੁਣਕੇ,
ਆਈ ਜਾਨ ਵਿਚ ਗੋਰੇ ਦੀ ਜਾਨ ਮੀਆਂ।
ਲੱਲਾ—ਲੁਕ ਲੁਕ ਕੇ ਗੋਰੇ ਵੇਖਦੇ ਨੀ,
ਸਿੰਘ ਵਿਚ ਮੈਦਾਨ ਆ ਜਾਨ ਨਾਂ ਫਿਰ।
ਸਾਡੀ ਕੌਮ ਦੇ ਸਿੰਘ ਕਹੇ ਵੈਰ ਪੈ ਗਏ,
ਸਾਡਾ ਕੁਟ ਕੁਟ ਕੀਮਾ ਬਨਾਣ ਨਾ ਫਿਰ।
ਸਾਡਾ ਚਾਰ ਹਜ਼ਾਰ ਮਰ ਗਿਆ ਗੋਰਾ,
ਲਥ ਜਾਣ ਮੈਦਾਨ ਵਿਚ ਘਾਣ ਨਾ ਫਿਰ।
ਬਰਕਤ ਸਿੰਘ ਸਤਲੁਜ ਜੇ ਟਪ ਆਏ,
ਸਾਨੂੰ ਝਲਣਾ ਜ਼ਿਮੀਂ ਅਸਮਾਨ ਨਾ ਫਿਰ।
ਵ਼ੱਵਾ—ਵਾਪਸ ਮੈਦਾਨ ਵਿਚ ਪਰਤ ਆਏ,
ਅਗੇ ਸਿੰਘਾਂ ਤੋਂ ਸਾਫ ਮੈਦਾਨ ਡਿਠਾ।
ਪਈਆਂ ਕਿਤੇ ਰਸਦਾਂ ਪਈਆਂ ਕਿਤੇ ਤੋਪਾਂ,
ਡਿਗਾ ਜੰਗ ਦਾ ਸਾਜ਼ੋ ਸਾਮਾਨ ਡਿਠਾ।
ਮਛੀ ਵਾਂਗ ਲੇਟੇ ਚਿਟਾ ਚੰਮ ਕਿਧਰੇ,
ਲੁਛਦਾ ਕਿਧਰੇ ਪੰਜਾਬੀ ਜੁਵਾਨ ਡਿਠਾ।
ਬਰਕਤ ਸਿੰਘ ਗ਼ਦਾਰਾਂ ਦੀ ਦੋਸਤੀ ਦਾ,
ਹਥੋ ਹਥੀ ਹੀ ਨਫਾ ਮਹਾਨ ਡਿਠਾ।

[ਸਭਰਾਵਾਂ ਦੀ ਲੜਾਈ ੧੦ ਜਨਵਰੀ ੧੮੪੬]

ਊੜਾ—ਓਧਰੋਂ ਸੁਣਿਆਂ ਜਾਂ ਜਿੰਦ ਕੌਰਾਂ,
ਰੋਈ ਖੂਨ ਦੇ ਅੱਥਰੂ ਵਗਾ ਵਾਰੀ।

ਵਾੜਾ ਸੇਰੋ ਪੰਜਾਬ ਦੀ ਮੜੀ ਤਾਈਂ,
ਲਾਲ ਸਿੰਘ ਚੰਦਰਾ ਆਇਆ ਲਾ ਵਾਰੀ।
ਓਹਨੇ ਜੰਮੂਓਂ ਰਾਜੇ ਗੁਲਾਬ ਸਿੰਘ ਨੂੰ,
ਐਹਲਕਾਰ ਘਲ ਲਿਆ ਮੰਗਾ ਵਾਰੀ।
ਨਾਲੇ ਸਦ ਅਟਾਰੀਓਂ ਸ਼ਾਮ ਸਿੰਘ ਨੂੰ,
ਦਿਤੀ ਵਾਰਤਾ ਕੁਲ ਸੁਣਾ ਵਾਰੀ।
ਐੜਾ—ਆਸ ਰਖੀ ਜਿੰਦ ਕੌਰ ਰਾਣੀ,
ਸਿੰਘ ਜਿਤਨਗੇ ਫੇਰ ਮੈਦਾਨ ਨੂੰ ਜੀ।
ਏਸੇ ਲਈ ਸਦ ਲਿਆ ਗੁਲਾਬ ਸਿੰਘ ਨੂੰ,
ਰਖੇ ਕੈਮ ਪੰਜਾਬ ਦੀ ਸ਼ਾਨ ਨੂੰ ਜੀ।
ਫੌਜਾਂ ਲਾਲ ਸਿੰਘ ਦੇ ਪਿਛੇ ਲਗੀਆਂ ਸੀ,
ਦੇਣਾ ਕਢ ਹਰਾਮੀ ਦੀ ਜਾਨ ਨੂੰ ਜੀ।
ਸੁਲਾਹ ਦਿਤੀ ਕਰਵਾ ਗੁਲਾਬ ਸਿੰਘ ਨੇ,
ਜਿਤਨ ਵਾਸਤੇ ਫੇਰ ਘਮਸਾਨ ਨੂੰ ਜੀ।
ਈੜੀ—ਇਸਤਰਾਂ ਕਹੇ ਲਾਲ ਸਿੰਘ ਰੋ ਰੋ,
ਵੇਲ਼ਾ ਸਿੰਘ ਜੀ ਹਥ ਨਾ ਆਂਵਦਾ ਏ।
ਜੜ ਪੁਟਾਂਗੇ ਅਸੀ ਫਰੰਗੀਆਂ ਦੀ,
ਜੋ ਪੰਜਾਬ ਤੇ ਅਖਾਂ ਰਖਾਂਵਦਾ ਏ।
ਏਸ ਜਾਲ ਅੰਦਰ ਫਸ ਗਏ ਫੇਰ ਪੰਛੀ,
ਜੇਹੜਾ ਮਕਰ ਦੇ ਨਾਲ ਵਛਾਂਵਦਾ ਏ।
ਮਗਰ ਮਛ ਦੇ ਅਥਰੂ ਬਰਕਤ ਸਿੰਘਾ,
ਵੇਖ ਸਭ ਦਾ ਦਿਲ ਪਤਿਆਂਵਦਾ ਏ।
ਸੱਸਾ—ਸਾਰਿਆਂ ਦੇ ਦਿਲ ਵਿਚ ਜੋਸ਼ ਨਚੇ,

ਲਾਂਗੇ ਤਖਤ ਜਾਂ ਤਖਤੇ ਪਵਾਂਗੇ ਜੀ।
ਅਸਾਂ ਪੰਜਾਂ ਦਰਯਾਵਾਂ ਦੀ ਮੌਜ ਮਾਣੀ,
ਹੋ ਗੁਲਾਮ ਨਾਂ ਗੋਰੇ ਦੇ ਰਵਾਂਗੇ ਜੀ।
ਖੋਟੇ ਮਿਤਰਾਂ ਜਿਉਂ ਮਿਤਰ ਘਾਤ ਕੀਤਾ,
ਗਿਣ ਗਿਣ ਬਦਲੇ ਸਾਰੇ ਲਵਾਂਗੇ ਜੀ।
ਪਾਕੇ ਤੇਗਾਂ ਨੂੰ ਜਫੀਆਂ ਬਰਕਤ ਸਿੰਘਾ,
ਬਣਕੇ ਸ਼ੇਰ ਮੈਦਾਨ ਵਿਚ ਸਵਾਂਗੇ ਜੀ।
ਹਾਹਾ–ਹੋਸ਼ ਨਾ ਖਾਲਸੇ ਤਦੋਂ ਕੀਤੀ,
ਵੜੇ ਫੇਰ ਨੇ ਸਾਰੇ ਸ਼ੈਤਾਨ ਅੰਦਰ।
ਗੁਲਾਬ ਸਿੰਘ ਵੀ ਮਹਿਕਨਾਂ ਚਾਂਹਵਦਾ ਸੀ,
ਅੰਗਰੇਜ਼ ਸਰਕਾਰ ਦੀ ਸ਼ਾਨ ਅੰਦਰ।
ਬਾਹਰੋਂ ਕਬਰ ਕੀਤੀ ਚੂਨੇ ਗਜ ਚਿਟੀ,
ਮੁਰਦਾ ਦਬ ਦਿਤਾ ਬੇਈਮਾਨ ਅੰਦਰ।
ਕੈਂਹਦੇ ਸਿੰਘ ਜੀ ਹੋਗਿਆ ਸਾਫ ਪਾਣੀ,
ਡੁਬੀ ਰਹੀ ਪਰ ਬਿਲੀ ਹੈਵਾਨ ਅੰਦਰ।
ਕੱਕਾ–ਕਰ ਕਠਿਆਂ ਫੌਜਾਂ ਸਾਰੀਆਂ ਨੂੰ,
ਮਾਰਚ ਬੋਲ ਸਤਲੁਜ ਤੋਂ ਪਾਰ ਹੋਏ।
ਬਜੇ ਮੋਰਚੇ ਵਿਚ ਸਭਰਾਵਾਂ ਦੇ ਆ,
ਤੋਪਾਂ ਚਲੀਆਂ ਤੇ ਧੁੰਧੂਕਾਰ ਹੋਏ।
ਆ ਸਤਾਈ ਹਜ਼ਾਰ ਦੀ ਵਿਚ ਨਫਰੀ,
ਮਰਨ ਮਾਰਨ ਨੂੰ ਗੋਰੇ ਤਿਆਰ ਹੋਏ।
ਇਕ ਸੌ ਵੀਹ ਤੋਪਾਂ ਦਿਤੀਆਂ ਬੀੜ ਓਹਨਾਂ,
ਤੇ ਆ ਫੇਰ ਕਠੇ ਇਕ ਸੇ ਵਾਰ ਹੋਏ।

ਖੱਖਾ-ਖਤ ਖੁਫੀਆ ਲਿਖਿਆ ਤੇਜਾ ਸਿੰਘ ਨੇ,
ਕਿਹਾ ਗੋਰਿਆਂ ਤਾਈਂ ਘਬਰਾਵਨਾ ਨਹੀਂ।
ਚਲ ਮੋਰਚੀ ਆਪ ਮੈਂ ਨਾਲ ਆਇਆ,
ਵਿਚੇ ਰੇੜਕਾ ਅਸਾਂ ਰਖਾਵਨਾ ਨਹੀਂ।
ਦਿਲ ਰਖਕੇ ਲੜੋ ਮੈਦਾਨ ਅੰਦਰ,
ਰਾਸ਼ਨ ਫੌਜ ਨੂੰ ਅਸਾਂ ਪੁਚਾਵਨਾ ਨਹੀਂ।
ਅਣਖਾ ਵਾਲੇ ਲਿਆਂਦੇ ਨੀ ਚਾਹੜ ਸਾਰੇ,
ਵਾਪਸ ਏਹਨਾਂ ਚੋਂ ਇਕ ਲਿਜਾਵਨਾ ਨਹੀਂ।
ਗੱਗਾ-ਗੋਰਿਆਂ ਨੂੰ ਹੋਗਈ ਫੇਰ ਧੀਰਜ,
ਕਫਣ ਬੰਨਕੇ ਸਿਰਾਂ ਤੇ ਡਰਨ ਲਗੇ।
ਇਕ ਸੌ ਵੀਹ ਤੋਪਾਂ ਇਕ ਸੇ ਵਾਰ ਚਲੀਆਂ,
ਬਾਲਣ ਵਾਂਗ ਜੁਵਾਨ ਵਿਚ ਸੜਨ ਲਗੇ।
ਗਡੀਆਂ ਚੂਰ ਹੋਈਆਂ ਰਸਦ ਬਸਦ ਦੀਆਂ,
ਸੋਹਲੇ ਖ਼ੂਨ ਦੇ ਸੂਰਮੇ ਪੜਨ ਲਗੇ।
ਖ਼ੂਨ ਡੋਹਲ ਮੈਦਾਨ ਵਿਚ ਬਰਕਤ ਸਿੰਘਾ,
ਕਿਸਮਤ ਆਪਣੀ ਨੂੰ ਗੋਰੇ ਘੜਨ ਲਗੇ।
ਘੱਘਾ-ਘਰਦਿਆਂ ਭੇਤੀਆਂ ਸੰਨ ਲਾਈ,
ਕਸਰ ਰਹੀ ਨਾਹੀਂ ਪਹਿਰੇਦਾਰਾਂ ਵਲੋਂ।
ਸਿਖ ਵਿਚ ਭੁਲੇਖਿਆਂ ਗਏ ਲੁਟੇ,
ਪੇਚ ਚਲਦੇ ਗਏ ਗਮਕਾਰਾਂ ਵਲੋਂ।
ਮਿਲਿਆ ਖ਼ੂਬ ਇਨਾਮ ਰਣਜੀਤ ਸਿੰਘ ਨੂੰ,
ਪਾਲੇ ਬੁਕਲ ਦੇ ਸਪਾਂ ਹੁਸ਼ਿਆਰਾਂ ਵਲੋਂ!
ਘਰਦੇ ਦੀਵਿਆਂ ਨੇ ਘਰਨੂੰ ਸਾੜ ਦਿਤਾ,

ਜੇਹੜੀ ਹੋਣੀ ਸੀ ਹੋ ਗਈ ਗ਼ਦਾਰਾਂ ਵਲੋਂ ।
ਚਚਾ—ਚਤਰ ਸਿੰਘ ਸ਼ਾਮ ਮੇਵਾ ਸਿੰਘ ਜੀ,
ਮੋਹਰੇ ਹੋ ਹੋ ਫੌਜਾਂ ਲੜਾਨ ਲਗੇ ।
ਮਾਖੇ ਖਾਂ ਬੁਧ ਸਿੰਘ ਰਾਮ ਸਿੰਘ ਜੀ ਭੀ,
ਵਾਢੀ ਵਾਂਗ ਕਿਰਸਾਨ ਦੇ ਪਾਣ ਲਗੇ।
ਸ਼ਿਸਤਾਂ ਬੰਨ ਬੰਨ ਮਾਰਕੇ ਗੋਲਿਆਂ ਨੂੰ,
ਗੋਰੇ ਗੋੜਿਆਂ ਵਾਂਗੂ ਉਡਾਣ ਲਗੇ ।
ਰੁੜ ਗਏ ਫਰੰਗੀ ਦੇ ਮੋਰਚੇ ਕਈ,
ਐਸਾ ਅਗ ਦਾ ਮੀਂਹ ਵਰਸਾਨ ਲਗੇ ।
ਛੱਛਾ—ਛਲ ਆਈ ਐਡੀ ਗਜ਼ਬ ਵਾਲੀ,
ਸਿੰਘ ਸੂਰਮੇ ਖੜੇ ਚਟਾਨ ਵਾਂਗੂ ।
ਦਿਤੇ ਚੰਡ ਗੋਰੇ ਵਾਂਗਰ ਫਾਲਿਆਂ ਦੇ,
ਦੇਗਾਂ ਲਗੀਆਂ ਪੈਣ ਵਦਾਨ ਵਾਂਗੂ ।
ਗੇਂਦਾਂ ਵਾਂਗਰਾਂ ਉਡਦੇ ਸੀਸ ਜਾਪਣ,
ਭੁਖੇ ਸ਼ੇਰ ਫਿਰਦੇ ਹਨੂਮਾਨ ਵਾਂਗੂ ।
ਦੋਹਾਂ ਵਿਚ ਮੁਰਦੇ ਉਤੇ ਪਿਆ ਮੁਰਦਾ,
ਭਰੀਆਂ ਲਗੀਆਂ ਦਿਸਦੀਆਂ ਧਾਨ ਵਾਂਗੂ ।
ਜਜਾ—ਜਾਪਿਆ ਸਾਹਮਣੇ ਗੋਰਿਆਂ ਨੂੰ,
ਸਿੰਘ ਚੜ੍ਹੇ ਨੇ ਖਾਇਕੇ ਕਿੰਦ ਮੀਆਂ ।
ਐਹਲਕਾਰ ਭਾਵੇਂ ਸਾਰੇ ਵਲ ਸਾਡੇ,
ਪਰ ਨਹੀਂ ਰਬਨੂੰ ਕਾਰ ਪਸਿੰਦ ਮੀਆਂ ।
ਸਿੰਘ ਉਰੇ ਸਮੁੰਦਰੋਂ ਛਡਨੀ ਨਹੀਂ,
ਕਿਸੇ ਥਾਂ ਅੰਗਰੇਜ਼ ਦੀ ਬਿੰਦ ਮੀਆਂ ।

ਲੜਦੇ ਬੁਢੇ ਫਰੇਸ਼ਤੇ ਤੇਗ ਧੂਹ ਧੂਹ,
ਚਲੇ ਨਸ ਚਲੇ ਲੈਕੇ ਜਿੰਦ ਮੀਆਂ।
ਝਝਾ–ਝਲ ਅੰਦਰ ਬੁਕਣ ਸ਼ੇਰ ਜੀਕੂੰ,
ਸਿੰਘ ਬੁਕਦੇ ਵਿਚ ਮੈਦਾਨ ਦੇ ਜੀ।
ਧਬੇ ਲਾਇ ਗਦਾਰਾਂ ਪੰਜਾਬ ਨੂੰ ਜੋ,
ਲਗੇ ਲਾਹੁਣ ਧੋ ਨਾਲ ਕਿਰਪਾਨ ਦੇ ਜੀ।
ਕਿਤੇ ਅਗ ਵਰਦੀ ਚਲਣ ਕਿਤੇ ਚਕਰ,
ਤੂੰਬੇ ਉਡਦੇ ਵਿਚ ਅਸਮਾਨ ਦੇ ਜੀ।
ਲਹੂ ਮਿਝ ਵਾਲੇ ਮਚੇ ਘਾਣ ਥਾਂ ਥਾਂ,
ਕਰਬਲਾਟ ਪਿਆ ਵਿਚ ਜਹਾਨ ਦੇ ਜੀ।
ਟੈਂਕਾ–ਟਾਹਲੀਆਂ ਨੂੰ ਚੀਰਨ ਜਿਵੇਂ ਆਰੇ,
ਤੇਗਾਂ ਇੰਜ ਜੁਆਨਾਂ ਨੂੰ ਚੀਰਦੀਆਂ।
ਕਿਤੇ ਧੜੇ ਗੋਡੇ ਕਿਤੇ ਕਿਤੇ ਲਤਾਂ,
ਬਾਹਾਂ ਟੁਟੀਆਂ ਕਿਤੇ ਸਰੀਰ ਦੀਆਂ।
ਨਸ ਜਾਣ ਲਈ ਸੈਨਤਾਂ ਹੋ ਰਹੀਆਂ ਸਨ,
ਆਪੋ ਵਿਚ ਸਭ ਨੂੰ ਗੋਰੇ ਵੀਰ ਦੀਆਂ।
ਜਾਚ ਸਮੇਂ ਨੂੰ ਸਮੇਂ ਸਿਰ ਬਰਕਤ ਸਿੰਘਾ,
ਚਾਲਾਂ ਚਲ ਗਈਆਂ ਤੇਜੇ ਵਜ਼ੀਰ ਦੀਆਂ।
ਠੱਠਾ–ਠਹਿਰਨਾ ਖਰਾ ਮੁਹਾਲ ਹੋਇਆ,
ਕਲਗੀ ਵਾਲੇ ਦੇ ਸ਼ੇਰਾਂ ਜੁਵਾਨਾਂ ਅਗੇ।
ਨਹੀਂ ਮੌਤ ਨੂੰ ਵੀ ਮਾਫ ਠਹਿਰ ਸਕੇ,
ਸਿਰ ਲੱਥਾਂ ਦੀਆਂ ਕ੍ਰਿਪਾਨਾਂ ਅਗੇ।
ਨਠਣ ਲਗ ਪੈ ਸਿਰਾਂ ਤੇ ਪੈਰ ਧਰਕੇ,

ਤੇਗਾਂ ਖਾਲਸੇ ਜੋਹੜੀਆਂ ਮਾਰੀਆਂ ਨੇ।
ਸਿਖ ਰਾਜ ਨੂੰ ਖਾਲਿਆ ਸੇਂਕ ਵਾਂਗੂ,
ਰਣਜੀਤ ਦੀਆਂ ਮਿਤਰਾਂ ਛਾਰੀਆਂ ਨੇ।
ਗੰਦੇ ਲੀਡਰਾਂ ਦੇ ਪਿਛੇ ਬਰਕਤ ਸਿੰਘਾ,
ਲਗ ਜਿਤੀਆਂ ਬਾਜੀਆਂ ਹਾਰੀਆਂ ਨੇ।
ਧਧਾ—ਧੌਂਸੇ ਵਜਾਇਕੇ ਫੇਰ ਗੋਰੇ,
ਸਤਲੁਜ ਤੋਂ ਲੰਘ ਪਏ ਪਾਰ ਬੇਲੀ।
ਟੁੰਡਾ ਲਾਟ ਅਗੇ ਪਿਛੇ ਹੋਰ ਲਸ਼ਕਰ,
ਚਾਉ ਫਤਹ ਵਾਲਾ ਬੇਸ਼ੁਮਾਰ ਬੇਲੀ।
ਕਾਹਨੇ ਕਾਛੇ ਜਾ ਲਾਟ ਨੇ ਕੰਪ ਲਾਏ,
ਪਿਟਨ ਲਗ ਪੈ ਸੁਣਕੇ ਗ਼ਦਾਰ ਬੇਲੀ।
ਬਰਕਤ ਸਿੰਘਾ ਗੁਲਾਬ ਸਿੰਘ ਲਾਟ ਤਾਈਂ,
ਮਿਲਿਆ ਆਨ ਅਗੋਂ ਵਾਟਾਂ ਮਾਰ ਬੇਲੀ।
ਨੱਨਾ—ਨਹੀਂ ਹਾਲੇ ਜੰਗ ਖਤਮ ਹੋਏ,
ਰੋਹਬ ਲਾਟ ਤੇ ਡੋਗਰੇ ਪਾਇਆ ਈ।
ਅੰਮ੍ਰਿਤਸਰ ਨੇ ਖਾਲਸੇ ਹੋਏ ਕਠੇ,
ਹਮਲਾ ਕਰਨ ਦਾ ਮਤਾ ਪਕਾਇਆ ਈ।
ਬਿਨਾਂ ਸਦਿਆ ਤੁਸਾਂ ਨੇ ਭੁਲ ਕੀਤੀ,
ਪੈਰ ਵਲ ਲਾਹੌਰ ਦੇ ਪਾਇਆ ਈ।
ਬਰਕਤ ਸਿੰਘਾ ਨਾਂ ਲਾਟ ਨੇ ਸੁਣੀ ਕੋਈ,
ਡੇਰਾ ਆਣ ਲਾਹੌਰ ਲਗਾਇਆ ਈ।
ਪਪਾ—ਪੌਣ ਖਾਤਰ ਪੋਚੇ ਧੋਖਿਆਂ ਦੇ,
ਬਾਰਾਂ ਬੰਦਿਆਂ ਦੀ ਕੌਂਸਲ ਬਨਾਈ ਓਹਨਾਂ।

ਦੇਕੇ ਤਖਤ ਮਹਾਰਾਜੇ ਦਲੀਪ ਸਿੰਘ ਨੂੰ,
ਡੇਢ ਲਖ ਪਿੰਨਸ਼ਨ ਸੀ ਲਗਾਈ ਓਹਨਾਂ।
ਦਬਣ ਵਾਸਤੇ ਗ਼ਦਰ ਪੰਜਾਬੀਆਂ ਦਾ,
ਛੌਣੀ ਵਿਚ ਲਾਹੌਰ ਦੇ ਪਾਈ ਓਹਨਾਂ।
ਡੇਢ ਕਰੋੜ ਰੁਪਯਾ ਦਰਬਾਰ ਤਾਈਂ,
ਚਟੀ ਜੰਗ ਵਾਲੀ ਹੈਸੀ ਲਾਈ ਓਹਨਾਂ।
ਵਡਾ—ਫੇਰ ਕਸ਼ਮੀਰ ਗੁਲਾਬ ਸਿੰਘ ਨੂੰ,
ਦਿਤਾ ਇਕ ਕਰੋੜ ਰੁਪਏ ਅੰਦਰ।
ਲਾਲ ਸਿੰਘ ਤਾਈਂ ਜਲਾਵਤਨ ਕੀਤਾ,
ਰੋਕਾਂ ਪੌਣ ਦਾ ਵੇਖਕੇ ਭੈ ਅੰਦਰ।
ਫਲ ਮਿਲ ਗਿਆ ਨਿਮਕ ਹਰਾਮੀਆਂ ਦਾ,
ਹਾਰ ਲੈਣ ਦਾ ਗੈਰ ਦੀ ਜੈ ਅੰਦਰ।
ਬਰਕਤ ਸਿੰਘਾ ਨਾਂ ਕੋਈ ਭੀ ਜਾਣਦਾ ਸੀ,
ਕੀਹ ਏਹ ਰਾਜ ਗੁਝਾ ਏਸ ਤੈ ਅੰਦਰ।
ਬੱਬਾ—ਬਾਲਕ ਮਹਾਰਾਜ ਦਲੀਪ ਸਿੰਘ ਦਾ,
ਰਾਜ ਧੋਖੇ ਦੇ ਨਾਲ ਦਬਾਇਆ ਗਿਆ।
ਖਤਰਾ ਖਾਲਸੇ ਦਾ ਮਾਵਾਂ ਪੁਤਰਾਂ ਨੂੰ,
ਕਰਨੀ ਰਖਿਆ ਅਸਾਂ ਸੁਨਾਇਆ ਗਿਆ।
ਐਹਦਨਾਮਾ ਜੋ ਨਾਲ ਰਣਜੀਤ ਸਿੰਘ ਦੇ,
ਓਦਾਂ ਰਹੇਗਾ ਕੈਮ ਜਤਾਇਆ ਗਿਆ।
ਬਾਲਗ ਹੋਣ ਤੇ ਤਖਤ ਦਾ ਬਣੇ ਵਾਰਸ,
ਆਖ ਦਸਖਤਾਂ ਤਾਈਂ ਕਰਾਇਆ ਗਿਆ।
ਭੱਭਾ—ਭੇਤ ਭਰਿਆ ਏਦਾਂ ਐਹਦਨਾਮਾ,

ਨੌਂ ਮਾਰਚਨੂੰ ਹੋਇਆ ਲਾਹੌਰ ਭਾਈ।
ਪੰਦਰਾਂ ਮਾਰਚ ਨੂੰ ਨਾਲ ਗੁਲਾਬ ਸਿੰਘ ਦੇ,
ਐਹਦ ਹੋਰ ਹੋਇਆ ਏਸੇ ਤੌਰ ਭਾਈ
ਮਹਾਰਾਣੀ ਸ਼ੇਖੂ ਪੁਰੇ ਕੈਦ ਕੀਤੀ,
ਰਾਜ ਭਾਗ ਦੀ ਜਾਨ ਸਿਰ ਮੌਰ ਭਾਈ
ਬਰਕਤ ਸਿੰਘਾ ਲਾਹੌਰ ਦੇ ਬਾਹਰ ਅੰਦਰ,
ਚਲ ਪਿਆ ਅੰਗਰੇਜ਼ਾਂ ਦਾ ਦੌਰ ਭਾਈ।
ਮੱਮਾ–ਮਲਿਆ ਲਾਹੌਰ ਜਾਂ ਗੋਰਿਆਂ ਨੇ,
ਥਾਂ ਥਾਂ ਸਿਖ ਫੌਜਾਂ ਤਲਮਲਾਈਆਂ ਨੇ।
ਜਿੰਦਾਂ ਰਾਣੀ ਦੀ ਕੈਦ ਨੇ ਦਿਲਾਂ ਅੰਦਰ,
ਫੂਕ ਫੂਕ ਕੇ ਅਗਾਂ ਲਗਾਈਆਂ ਨੇ।
ਥਾਉਂ ਥਾਈਂ ਬਗ਼ਾਵਤਾਂ ਉਠ ਪਈਆਂ,
ਧੂੜਾਂ ਖਾਲਸੇ ਫੇਰ ਧੁਮਾਈਆਂ ਨੇ।
ਬਰਕਤ ਸਿੰਘਾ ਅੰਗਰੇਜ਼ ਨੂੰ ਕਢ ਦੇਣਾ,
ਹੋਣ ਲਗੀਆਂ ਖੂਬ ਚੜ੍ਹਾਈਆਂ ਨੇ।

{ ਰਾਮ ਨਗਰ ਤੇ ਸ਼ਾਹਦੌਲਾ ਪੁਰ ਦੀ ਲੜਾਈ
੧੯ ਅਕਤੂਬਰ ੧੮੪੯ }

ਯੱਯਾ–ਯਾਦ ਖਰ ਕਰ ਸ਼ਾਨ ਆਪਣੀ ਨੂੰ,
ਰੌਲਾ ਸਿੰਘਾਂ ਨੇ ਡਾਹਢਾ ਮਚਾਇਆ ਜੀ।
ਰਾਜੇ ਸ਼ੇਰ ਸਿੰਘ ਜੋਧੇ ਅਟਾਰੀ ਵਾਲੇ,
ਇਕ ਜੰਗੀ ਐਲਾਨ ਕਢਾਇਆ ਜੀ।
ਰੋਟੀ ਖਾਣੀ ਅੰਗਰੇਜ਼ ਨੂੰ ਕਢ ਮੁਲਕੋਂ,
ਨਹੀਂ ਮੰਨਣਾ ਗੈਰ ਦਾ ਸਾਇਆ ਜੀ।
ਅਮੀਰ ਕਾਬਲੀ ਕਾਬਲੋਂ ਬਰਕਤ ਸਿੰਘਾ,

ਫੌਜਾਂ ਚਾਹੜਕੇ ਨਾਲੇ ਲਿਆਇਆ ਜੀ।
ਗਾਗਾ—ਰਾਮ ਨੱਗਰ ਫੌਜਾਂ ਜਮਾਂ ਹੋਈਆਂ,
ਡੇਰੇ ਕੰਢੇ ਚਨਾਬ ਦੇ ਲਾਏ ਨੇ ਜੀ।
ਤੋਪਾਂ ਬੀੜੀਆਂ ਢਕੀ ਦੀ ਆੜ ਉਹਲੇ,
ਖੁਫੀਆ ਮੋਰਚੇ ਫੌਜਾਂ ਬਣਾਏ ਨੇ ਜੀ।
ਲਾਰਡ ਗਫ ਅਤੇ ਥੈਕ ਵਲ ਸਾਹਿਬ,
ਕਰਨ ਲਈ ਮੁਕਾਬਲਾ ਆਏ ਨੇ ਜੀ।
ਆਏ ਮਾਰਕੇ ਹੇਠ ਜਦ ਬਰਕਤ ਸਿੰਘਾ,
ਇਕ ਦੰਮ ਅਗ ਦੇ ਮੀਂਹ ਬਰਸਾਏ ਨੇ ਜੀ।
ਲੱਲਾ—ਲਗ ਗਏ ਢੇਰ ਜਦ ਮੁਰਦਿਆਂ ਦੇ,
ਅਖਾਂ ਖੁਲੀਆਂ ਹੋ ਗਏ ਹੈਰਾਨ ਗੋਰੇ।
ਪਿਛੇ ਹਟ ਕੇ ਬੀੜ ਲਏ ਤੋਪਖਾਨੇ,
ਅਗ ਰੋਹ ਦੇ ਵਿਚ ਬਰਸਾਨ ਗੋਰੇ।
ਹੋਇਆ ਜ਼ਰਾ ਨੁਕਸਾਨ ਨਾ ਖਾਲਸੇ ਦਾ,
ਤਕ ਤਕ ਕੇ ਮਾਰਨ ਨਸ਼ਾਨ ਗੋਰੇ।
ਲੰਘਣ ਲਈ ਚਨਾਬ ਨੂੰ ਬਰਕਤ ਸਿੰਘਾ,
ਕਦਮ ਅਗੇ ਨੂੰ ਫੇਰ ਟਕਾਨ ਗੋਰੇ।
ਵੱਵਾ—ਵਾਹਰ ਪੈਗਈ ਅਗੋਂ ਧੂਹ ਤੇਗਾਂ,
ਲਥੇ ਵਿਚ ਮੈਦਾਨ ਦੇ ਘਾਣ ਚੰਗੇ।
ਹਟ ਰਾਮ ਨਗਰੋਂ ਪਿਛੇ ਆਨ ਬੈਠੇ,
ਦੇਕੇ ਮੌਤ ਦੇ ਮੂੰਹ ਜੁਵਾਨ ਚੰਗੇ।
ਦੋ ਮਾਂਹ ਏਦਾਂ ਦੋਹਾਂ ਦਲਾਂ ਅੰਦਰ,
ਰਹੇ ਨਿਤ ਹੁੰਦੇ ਘਮਸਾਨ ਚੰਗੇ।
ਟੁਟੇ ਦਿਲ ਫਰੰਗੀ ਦੇ ਬਰਕਤ ਸਿੰਘਾ,

 ਸੁਣ ਸੁਣ ਗ਼ਦਰ ਦੇ ਥਾਂ ਥਾਂ ਸਮਾਨ ਚੰਗੇ।

[ਅੰਤਮ ਬੇਨਤੀ]

ਜੈ ਚੰਦ ਚੰਦਰੇ ਹੈਸੀ ਗ਼ਦਾਰੀ ਕੀਤੀ,
ਚਲੀ ਜ਼ੁਲਮ ਦੀ ਭਾਰੀ ਤਲਵਾਰ ਜਗ ਤੇ।
ਰਾਵਣ ਨਾਲ ਭਬੀਖਣ ਗ਼ਦਾਰੀ ਕੀਤੀ,
ਲੰਕਾ ਸੋਨੇ ਦੀ ਸੜ ਗਈ ਬੇਕਾਰ ਜਗ ਤੇ।
ਤੇਜੂ ਲਾਲੂ ਧਿਆਨੇ ਗ਼ਦਾਰੀਆਂ ਕਰ,
ਦਿਤਾ ਤਖਤ ਪੰਜਾਬ ਦਾ ਹਾਰ ਜਗ ਤੇ।
ਸ਼ਾਹਲਾ ਜਗ ਤੋਂ ਮਰੇ ਗ਼ਦਾਰ ਦੀ ਮਾਂ,
ਪੈਦਾ ਹੋਵੇ ਨਾਂ ਕੌਮੀ ਗ਼ਦਾਰ ਜਗ ਤੇ।

--o--

ਏਸ ਜੰਗ ਨਾਮੇ ਤਾਈਂ ਪੜੇ ਜੇਹੜਾ,
ਫੁਟ ਫੁਟ ਖੂਨ ਦੇ ਅੱਥਰੂ ਰੋਏਗਾ ਓਹ।
ਹੁਸ਼ਿਆਰ ਰੈਹਸੀ ਗੰਦੇ ਲੀਡਰਾਂ ਤੋਂ,
ਬਿਨਾਂ ਪਰਖਿਆਂ ਨੇੜੇ ਨਾਂ ਛੋਏਗਾ ਓਹ।
ਉਮਤ ਆਵੇਗਾ ਵਤਨ ਪਿਆਰ ਦਿਲ ਵਿਚ,
ਖ਼ੁਦਗਰਜ਼ੀ ਦੀ ਮੈਲ ਨੂੰ ਧੋਏਗਾ ਓਹ।
ਫਿਟਕਾਂ ਦੇਵੇ ਗ਼ਦਾਰਾਂ ਤੇ ਬੁਰਛਿਆਂ ਨੂੰ,
ਬੀਜ ਸਦਾ ਕੁਰਬਾਨੀ ਦੇ ਬੋਏਗਾ ਓਹ।
ਭਾਵੇਂ ਏਸ ਦੁਰਾਨ ਦੇ ਵਿਚ ਕੋਈ,
ਲੜੀਆਂ ਸਿੰਘਾਂ ਨੇ ਹੋਰ ਲੜਾਈਆਂ ਨੇ।
ਮਸ਼ਹੂਰ ਕਹਾਣੀਆਂ ਬਰਕਤ ਸਿੰਘਾ,
ਢੂੰਡ ਭਾਲਕੇ ਜੋੜ ਸੁਣਾਈਆਂ ਨੇ।

॥ ਇਤਿ ॥